# ਗੁਰਬਾਣੀ ਸੰਗੀਤ

(ਭਾਗ ਪਹਿਲਾ)

ਸ: ਗਿਆਨ ਸਿੰਘ ਐਬਟਾਬਾਦ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

੧ ਓ ਸਤਿਗੁਰ ਪ੍ਰਸਾਦਿ॥

# ਗੁਰਬਾਣੀ ਸੰਗੀਤ

(ਭਾਗ ਪਹਿਲਾ)

ਕਰਤਾ :

ਸ੍ਰ: ਗਿਆਨ ਸਿੰਘ ਜੀ (ਐਬਟਾਬਾਦ)

ਪ੍ਰਕਾਸ਼ਕ :

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਪ੍ਰਕਾਸ਼ਕ :
ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

*ਸਮਰਪਣ*

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਪਵਿੱਤਰ ਸੇਵਾ ਵਿੱਚ
ਜਿਨ੍ਹਾਂ ਦੀ ਮਿਹਰ ਦਾ ਸਦਕਾ ਗੁਰਸਿੱਖਾਂ ਅੰਦਰ
ਗੁਰਬਾਣੀ ਤੇ ਕੀਰਤਨ ਦਾ
ਪ੍ਰਚਾਰ ਹੋਇਆ।

**ਮਾਰਚ, ੨੦੧੦ ੩੦੦੦**

ਛਾਪਣ ਵਾਲੇ :
ਗੋਲਡਨ ਆਫਸੈਟ ਪ੍ਰੈਸ
(ਸ਼੍ਰੋਮਣੀ ਗੁ: ਪ੍ਰ: ਕਮੇਟੀ),
ਗੁ: ਰਾਮਸਰ ਸਾਹਿਬ,
ਸ੍ਰੀ ਅੰਮ੍ਰਿਤਸਰ।

# ਕਰਤਾ ਬਾਰੇ

'ਗੁਰਬਾਣੀ ਸੰਗੀਤ' ਦੇ ਇਸ ਮਹਾਨ ਅਮੁੱਲ ਤੇ ਅਦੁੱਤੀ ਸੰਗ੍ਰਹਿ ਦੇ ਨਿਰਮਾਨ ਕਰਤਾ ਸਰਦਾਰ ਗਿਆਨ ਸਿੰਘ ਜੀ ਦੀ ਬਹੁ-ਗੁਣੀ ਸ਼ਖਸੀਅਤ ਬਾਰੇ ਮੇਰੇ ਲਈ ਯੋਗ ਸ਼ਬਦਾਂ ਵਿਚ ਕੁਝ ਕਹਿ ਸਕਣਾ ਇੰਨਾ ਮੁਹਾਲ ਹੈ, ਜਿੰਨਾ ਕਿ ਆਕਾਸ਼ ਦੇ ਚਮਕਦੇ ਸਤਾਰਿਆਂ ਜਾਂ ਮੇਘਾਂ ਦੀ ਧਾਰ ਦੀ ਗਿਣਤੀ ਕਰਨੀ। ਫਿਰ ਭੀ ਫਰਜ਼ ਦੀ ਪੂਰਤੀ ਹਿਤ ਪਾਠਕਾਂ ਦੇ ਗਿਆਤ ਤੇ ਲਾਭ ਲਈ ਉਨ੍ਹਾਂ ਦੀ ਆਦਰਸ਼ਕ ਜੀਵਨੀ ਦੀ ਝਲਕ ਵਜੋਂ ਇਹ ਸੰਖੇਪ ਨੋਟ ਅੰਕਿਤ ਕਰਨ ਦਾ ਇਕ ਨਿਮਾਣਾ ਯਤਨ ਹੈ, ਜਿਸ ਤੋਂ ਪ੍ਰਭਾਵਿਤ ਹੋ ਕੇ ਸ਼ਾਇਦ ਕਿਸੇ ਵਿਛੜੀ, ਵਿਰਵੀ ਆਤਮਾਂ ਦੀ ਗੁਰੂ ਚਰਨਾਂ ਨਾਲ ਬਣ ਆਵੇ ਅਤੇ ਉਹ ਨਾ ਕੇਵਲ ਆਪਣੀ ਹੀ ਬਿਗੜੀ ਸਵਾਰੇ, ਸਗੋਂ ਗੁਰਬਾਣੀ ਸੰਗੀਤ ਦੇ ਕਰਤਾ ਵਾਂਗ ਹੋਰਨਾਂ ਲਈ ਪਰਮਾਰਥ ਦੇ ਰਾਹ ਦਾ ਦੀਪ ਬਣ ਸਕੇ।

ਸ: ਗਿਆਨ ਸਿੰਘ ਜੀ ਦਾ ਜਨਮ ਐਬਟਾਬਾਦ (ਪਾਕਿਸਤਾਨ) ਵਿਖੇ ਸੰਨ ੧੯੯੭ ਨੂੰ ਸਰਦਾਰ ਭਗਵਾਨ ਸਿੰਘ ਜੀ ਦੇ ਭਗਵਾਨ ਗ੍ਰਿਹ ਵਿਖੇ ਹੋਇਆ। ਐਬਟਾਬਾਦ ਹਿਮਾਲਾ ਪਰਬਤ ਦੀ ਪੱਛਮੀ ਧਾਰ ਵਿਚ ਸਾਢੇ ਚਾਰ ਹਜ਼ਾਰ ਫੁਟ ਦੀ ਉਚਾਈ ਅਤੇ ਖੇੜਾ-ਭਰਪੂਰ, ਰਮਣੀਕ ਘਾਟੀ ਵਿਚ ਇਕ ਸਿਹਤ-ਅਫ਼ਜ਼ਾ ਅਸਥਾਨ ਹੈ, ਜਿਸ ਦੀ ਹਰਿਆਵਲ, ਸੁੰਦਰਤਾ, ਸੀਤਲਤਾ ਤੇ ਕੁਦਰਤੀ ਦ੍ਰਿਸ਼ਾਂ ਦਾ ਡੂੰਘਾ ਪ੍ਰਭਾਵ ਕਰਤਾ ਜੀ ਦੇ ਕੋਮਲ ਮਨ ਉਤੇ ਪਿਆ ਪ੍ਰਤੱਖ ਪ੍ਰਤੀਤ ਹੁੰਦਾ ਹੈ।

ਸਰਦਾਰ ਜੀ ਉਤੇ ਪੂਰਬਲੇ ਸੰਸਕਾਰਾਂ ਅਤੇ ਮਾਤਾ-ਪਿਤਾ ਦੀ ਸਿੱਖਿਆ, ਸੁਭਾਵ ਤੇ ਕਰਨੀ ਦਾ ਇਤਨਾ ਪ੍ਰਬਲ ਪ੍ਰਭਾਵ ਸੀ ਕਿ ਆਪ ਨੇ ਸਾਢੇ ਚਾਰ ਸਾਲ ਦੀ ਆਯੂ ਵਿਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਆਰੰਭ ਦਿਤਾ। ਆਪ ਦੇ ਪੂਜਨੀਕ ਪਿਤਾ ਕੀਰਤਨ ਦੇ ਇਤਨੇ ਰਸੀਏ ਸਨ ਕਿ ਹਰ ਰੋਜ਼ ਸ਼ਾਮ ਨੂੰ ਆਪਣੇ ਘਰ ਵਿਖੇ ਪਰਵਾਰ ਸਹਿਤ ਹਾਰਮੋਨੀਅਮ ਨਾਲ ਗੁਰਬਾਣੀ ਦਾ ਆਨੰਦ ਮਾਨਣਾ ਉਨ੍ਹਾਂ ਦਾ ਨਿੱਤ ਕਰਮ ਸੀ। ਇਸੇ ਕਾਰਨ ਜਦ ਸਰਦਾਰ ਜੀ ਨੇ ਤੇਰ੍ਹਾਂ ਸਾਲ ਦੀ ਆਯੂ ਵਿਚ ਦਸਵੀਂ ਜਮਾਤ ਪਾਸ ਕੀਤੀ ਤਾਂ ਆਪ ਕੀਰਤਨ ਵਿਚ ਬਹੁਤ ਨਿਪੁੰਨ ਹੋ ਚੁਕੇ ਸਨ। ਹੋਰ ਕਾਰ ਵਿਹਾਰ ਦੇ ਨਾਲ ਨਾਲ ਗੁਰਬਾਣੀ ਤੇ ਕੀਰਤਨ ਆਪ ਦੀ ਆਤਮਕ ਖੁਰਾਕ ਬਣ ਗਈ। ਭਾਈ ਨਾਰਾਇਣ ਸਿੰਘ ਜੀ ਗ੍ਰੰਥੀ ਦੀ ਪਰੇਰਨਾ ਦੁਆਰਾ ਆਪ ਨੇਮ ਨਾਲ ਸੰਗਤ ਵਿਚ ਕੀਰਤਨ ਕਰਦੇ ਤੇ ਅਲਾਹੀ ਬਾਣੀ ਦਾ ਰਸ ਮਾਣਦੇ।

ਸਾਈਂ ਦੀ ਮਿਹਰ ਨਾਲ ਜਦ ਕਿਸੇ ਜਗਿਆਸੂ ਸਿੱਖ ਦੀ ਆਤਮਾ ਬਾਣੀ ਨਾਲ ਸਰਸ਼ਾਰ ਹੋ ਉਠਦੀ ਹੈ ਤਾਂ ਫੇਰ ਉਹ ਸਾਈਂ ਕੰਨੋਂ ਪਰਾਪਤ ਹੋਈ ਇਹ ਦਾਤ ਆਪਣੇ ਤੱਕ ਹੀ ਸੀਮਿਤ ਨਹੀਂ ਰਖਦਾ। "ਆਪ ਜਪੈ ਅਵਰਹਿ ਨਾਮੁ ਜਪਾਵੈ" ਦੇ ਮਹਾਵਾਕ ਅਨੁਸਾਰ ਉਹ ਇਸ ਦਾਤ ਵਿਚ ਸਭ ਨੂੰ ਸਾਂਝੀਵਾਲ ਬਣਾਉਂਦਾ ਹੈ। ਮਨੁਖਤਾ ਦੇ ਆਸ਼ਿਕ ਤੇ ਸਾਂਝੇ ਸਤਿਗੁਰੂ ਦੀ ਧੁਰ ਦੀ ਬਾਣੀ ਦੇ ਅਮਰ-ਸੰਦੇਸ਼ ਤੇ ਕੀਰਤਨ ਨਾਲ ਪ੍ਰਕਾਸ਼ੀ ਸ: ਗਿਆਨ ਸਿੰਘ ਜੀ ਦੀ ਆਤਮਾ ਇਹ ਅਮੁੱਲ ਦਾਤ ਪਾ ਕੇ ਤੇ ਨਿਜੀ ਸੁਖ ਆਰਾਮ ਵਿਚ ਪੈ ਕੇ, ਸਿਖ ਦੇ ਅਸਲ ਉਦੇਸ਼—ਧਰਮ ਪ੍ਰਚਾਰ—ਤੋਂ ਫੇਰ ਕਿਵੇਂ ਰੁਕ ਸਕਦੀ ਸੀ ? ਸੋ ਇਨ੍ਹਾਂ ਨੇ ਭਗਤ ਦੂੰਨਾ ਸਿੰਘ ਜੀ ਦੇ ਸਹਿਯੋਗ ਨਾਲ ਆਲੇ-ਦੁਆਲੇ ਵਸਦੀ ਲੁਕਾਈ ਨੂੰ ਇਹ ਗਿਆਨ-ਭੰਡਾਰ ਲੁਟਾਉਣ ਦਾ ਪ੍ਰੋਗਰਾਮ ਬਣਾਇਆ। ਜੋ ਸੋਜ਼-ਭਰੇ ਦਿਲ ਤੇ ਗਲੇ ਤੋਂ ਰੱਬੀ ਕੀਰਤਨ ਸਰਵਨ ਕਰਦਾ, ਉਹ ਅੰਮ੍ਰਿਤ

ਅਭਿਲਾਖੀ ਹੋ ਗੁਰੂ ਬਾਬੇ ਦਾ ਦਾਮਨ ਫੜਨ ਲਈ ਬਿਹਬਲ ਹੋ ਉਠਦਾ। ਥੋੜ੍ਹੇ ਸਮੇਂ ਵਿਚ ਹੀ ਆਸ ਪਾਸ ਦੇ ਸਿੱਖਾਂ ਦੀ ਗਿਣਤੀ ਦੋ ਢਾਈ ਹਜ਼ਾਰ ਤੋਂ ਪੰਜ ਹਜ਼ਾਰ ਤਕ ਪਹੁੰਚ ਗਈ।

ਗੁਰਦੁਆਰਾ ਸੁਧਾਰ ਲਹਿਰ ਵੇਲੇ ਲੂੰ ਕੰਡੇ ਕਰਨ ਵਾਲੀਆਂ ਵਾਪਰੀਆਂ ਘਟਨਾਵਾਂ ਨੇ ਸਰਦਾਰ ਜੀ ਦੀ ਪਰਬਤੀ-ਸੁਖ-ਆਰਾਮ ਵਿਚ ਨਿਸਚਿੰਤ ਵਸਦੀ ਆਤਮਾ ਨੂੰ ਟੁੰਬਿਆ ਅਤੇ ਆਪ ਸਾਥੀਆਂ ਨੂੰ ਨਾਲ ਲੈ ਕੇ ਸ਼ਹੀਦਾਂ ਦੇ ਸਸਕਾਰ ਵਾਲੇ ਇਤਿਹਾਸਕ ਦਿਨ ਸ੍ਰੀ ਨਨਕਾਣਾ ਸਾਹਿਬ ਪਹੁੰਚ ਗਏ। ਇਸ ਸ਼ਹੀਦੀ ਨਜ਼ਾਰੇ ਨੇ ਆਪ ਅੰਦਰ ਇਕ ਇਨਕਲਾਬੀ ਰੂਹ ਫੂਕ ਦਿੱਤੀ ਅਤੇ ਆਪ ਨੇ ਤਨ, ਮਨ, ਧਨ ਦੁਆਰਾ ਗੁਰੂ ਧਾਮਾਂ ਦੀ ਸੇਵਾ ਕਰਨ ਦੀ ਪ੍ਰਤੱਗਿਆ ਕਰ ਲਈ।

ਗੁਰਦੁਆਰਾ ਐਕਟ ਤੋਂ ਪਹਿਲਾਂ ਚੁਣੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਪ ਜ਼ਿਲੇ ਵਲੋਂ ਮੈਂਬਰ ਚੁਣੇ ਗਏ। ੧੯੨੪ ਵਿਚ ਜਦ ਸ਼੍ਰੋਮਣੀ ਕਮੇਟੀ ਗੈਰ ਕਾਨੂੰਨੀ ਕਰਾਰ ਦਿਤੀ ਗਈ ਤਾਂ ਆਪ ਬਾਕੀ ਸਾਥੀਆਂ ਨਾਲ ਗ੍ਰਿਫ਼ਤਾਰ ਕਰ ਲਏ ਗਏ ਅਤੇ ਇਸ ਸਮੇਂ ਬੋਲੀ ਦੋ ਸਾਲ ਦੀ ਸਜ਼ਾ ਆਪ ਨੇ ਮੁਲਤਾਨ ਜੇਲ੍ਹ ਵਿਚ ਕੱਟੀ। ਜੇਲ੍ਹ ਵਿਚ ਆਪ ਨੇ ਗੁਰਬਾਣੀ ਕੰਠ ਕਰਨ ਦਾ ਅਭਿਆਸ ਹੋਰ ਵੀ ਪਕਾਇਆ ਅਤੇ ਵਧਾਇਆ। ਹੋਰ ਬਾਣੀਆਂ ਤੋਂ ਛੁੱਟ ਆਪ ਨੂੰ ਉਸ ਸਮੇਂ ੨੨ ਵਾਰਾਂ ਵਿਚੋਂ ੧੪ ਵਾਰਾਂ ਕੰਠ ਸਨ।

ਗੁਰਦੁਆਰਾ ਪੰਜਾ ਸਾਹਿਬ—ਹਸਨ ਅਬਦਾਲ (ਪਾਕਿਸਤਾਨ), ਨਾਲ ਸੰਬੰਧਤ "ਪੰਜੇ ਵਾਲੇ" ਦੀ ਸੋਹਣੀ ਘਟਨਾ ਤੇ ਮਿੱਠੀ ਯਾਦ, ਇਸ ਦੇ ਸੀਤਲ, ਸਾਫ ਤੇ ਨਿਰਮਲ ਜਲ ਦੇ ਦਿਲ-ਖਿੱਚਵੇਂ ਚਸ਼ਮੇ ਅਤੇ ਲੰਗਰ ਆਦਿ ਦਾ ਆਦਰਸ਼ਕ ਪ੍ਰਬੰਧ ਅਜ ਵੀ ਸਾਥੋਂ ਅਦਬ ਤੇ ਸਤਿਕਾਰ-ਭਰਪੂਰ ਸਜਦਾ ਲੈ ਲੈਂਦਾ ਹੈ। ਸਰਦਾਰ ਗਿਆਨ ਸਿੰਘ ਜੀ ਇਸ ਅਸਥਾਨ ਦੇ ਦੋ ਵਾਰੀ ਪ੍ਰਧਾਨ ਚੁਣੇ ਗਏ। ਜਿਸ ਲਗਨ ਨਾਲ ਆਪ ਨੇ ਇਹ ਸੇਵਾ ਨਿਭਾਈ, ਉਹ ਗੁਰਦੁਆਰਾ ਪ੍ਰਬੰਧ ਦੇ ਸੇਵਕਾਂ ਲਈ ਸਦਾ ਹੀ ਚਾਨਣ-ਮੁਨਾਰੇ ਦਾ ਕੰਮ ਦਿੰਦੀ ਰਹੇਗੀ।

ਦੇਸ਼ ਦੀ ਵੰਡ ਨੇ ਆਪ ਪਾਸੋਂ ਐਬਟਾਬਾਦ ਖੋਹ ਲਿਆ। ਆਪ ਅਕਾਲ ਪੁਰਖ ਦੀ ਓਟ ਲੈ ਕੇ ਦਿੱਲੀ ਆ ਟਿਕੇ ਅਤੇ ਆਪਣੇ ਪੁਰਾਣੇ ਸਰਲ-ਸੁਭਾ ਤੇ ਸਦਾ ਚੜ੍ਹਦੀਆਂ ਕਲਾਂ ਵਿਚ ਵਿਚਰਨ ਵਾਲੇ ਗੁਰਸਿੱਖ— ਸ: ਮੇਲਾ ਸਿੰਘ ਜੀ ਨਾਲ ਮਿਲ ਕੇ ਆਰਮਜ਼ ਐਂਡ ਐਮੂਨੀਸ਼ਨ ਦਾ ਕੰਮ ਜਾਰੀ ਕੀਤਾ। ਸਤਿਗੁਰੂ ਨੇ ਇਨ੍ਹਾਂ ਸਿਦਕੀ ਸਿੱਖਾਂ ਦੀ ਕਿਰਤ ਕਮਾਈ ਵਿਚ ਬਰਕਤ ਪਾਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਅਤੇ ਹੋਰ ਰਾਗਾਂ ਦੀ ਨੋਟੇਸ਼ਨ ਲਿਖਣ ਦਾ ਕੰਮ ਵੀ ਆਪ ਨੇ ਦਿੱਲੀ ਆ ਕੇ ਆਰੰਭਿਆ। ਆਪ ਦੀ ਲਗਨ ਤੇ ਸਿਦਕ ਨੇ ਉਹ ਕੁਝ ਸੰਪੂਰਨ ਕਰ ਵਿਖਾਇਆ ਜੋ ਆਪਣੀ ਮਿਸਾਲ ਆਪ ਹੈ ਅਤੇ ਜੋ ਸ਼੍ਰੋਮਣੀ ਸਿਖ ਸੰਸਥਾਵਾਂ ਨੂੰ ਬਹੁਤ ਪਹਿਲਾਂ ਕਰਨਾ ਕਰਵਾਉਣਾ ਉਚਿਤ ਸੀ।

ਰਾਗ ਕ੍ਰੀ ਹੈ, ਇਹ ਜੀਵ ਮਾਤਰ ਉਤੇ ਕੀ ਉੱਚ ਮਨੋਵਿਗਿਆਨਕ ਪ੍ਰਭਾਵ ਪਾਉਂਦਾ ਹੈ, ਗੁਰਬਾਣੀ ਤੇ ਸੰਗੀਤ ਦਾ ਆਪਸ ਵਿਚ ਕੀ ਸੰਬੰਧ ਹੈ, ਸਿਖ ਸਤਿਗੁਰਾਂ ਨੇ ਆਪਣਾ ਅਰਸ਼ੀ ਪੈਗਾਮ ਜੀਵਾਂ ਤਕ ਪਹੁੰਚਾਉਣ ਲਈ ਰਾਗ ਨੂੰ ਮਾਧਯਮ ਕਿਉਂ ਬਣਾਇਆ, ਇਤਿਆਦਿ ਪ੍ਰਸ਼ਨਾਂ ਦਾ ਉੱਤਰ ਪਾਠਕ ਅਗੇ ਲਿਖੀ ਭੂਮਿਕਾ ਵਿਚ ਵਾਚਣਗੇ।

ਅੰਤ ਵਿਚ ਅਸੀਂ ਸ: ਗਿਆਨ ਸਿੰਘ ਜੀ ਦੇ ਦਿਲੋਂ ਪ੍ਰਸ਼ੰਸਕ ਤੇ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਅਮੋਲਕ ਪੁਸਤਕ ਦੇ ਸਾਰੇ ਹੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦੇ ਕੇ ਆਪਣੇ ਨਿਸ਼ਕਾਮ ਸੇਵਕ ਹੋਣ ਦਾ ਇਕ ਹੋਰ ਸਬੂਤ ਦਿਤਾ ਹੈ।

ਸਾਡੀ ਹਾਰਦਿਕ ਅਰਦਾਸ ਹੈ ਕਿ ਅਕਾਲ ਪੁਰਖ ਇਨ੍ਹਾਂ ਨੂੰ ਦੀਰਘ ਆਯੂ ਪ੍ਰਦਾਨ ਕਰਦੇ ਹੋਏ ਹੋਰ ਬਲ ਬਖਸ਼ਣ ਜਿਸ ਨਾਲ ਇਹ ਗੁਰੂ ਦਾ ਨਿਰਮਾਨ, ਨਿਸ਼ਕਾਮ ਤੇ "ਵਿਰਲਾ" ਸੇਵਕ ਇਸ ਗੌਝ ਖੇਤਰ—ਗੁਰਬਾਣੀ ਸੰਗੀਤ—ਵਿਚ ਉਹ ਕੁਝ ਕਰ ਵਿਖਾਵੇ ਜਿਸ ਦਾ ਇਹ, ਗੁਰਮਤਿ ਦਾ ਵਿਸ਼ੇਸ਼ ਅੰਗ ਹੋਣ ਦੇ ਨਾਤੇ, ਹੱਕਦਾਰ ਹੈ ।

ਹਰਿਭਜਨ ਸਿੰਘ
ਐਡੀਸ਼ਨਲ ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ਜੀ ।

੧੩-੧-੯੧

# ਭੂਮਿਕਾ

ਸੰਗੀਤ ਦੁਨੀਆਂ ਦੀ ਅਸਚਰਜ ਵਸਤੂ ਹੈ। ਇਹੋ ਕਾਰਨ ਹੈ ਕਿ ਸੰਸਾਰ ਭਰ ਵਿਚ ਕੋਈ ਜਾਨਦਾਰ ਜਾਂ ਬੇਜਾਨ ਇਸ ਦੇ ਅਸਰ ਨੂੰ ਕਬੂਲਣ ਬਿਨਾਂ ਨਹੀਂ ਰਹਿ ਸਕਦਾ। ਹਰਨ ਵਲ ਤੱਕੋ, ਘੰਡੇਹੇੜੇ ਦੇ ਸ਼ਬਦ ਨੂੰ ਸੁਣ ਕੇ ਉਹ ਇਤਨਾ ਮੋਹਿਤ ਹੋ ਜਾਂਦਾ ਹੈ ਕਿ ਜਾਨ ਤਕ ਵਾਰ ਦਿੰਦਾ ਹੈ। ਗੁਰਵਾਕ ਹੈ :

ਨਾਦ ਭ੍ਰਮੇ ਜੈਸੇ ਮਿਰਗਾਏ ॥
ਪ੍ਰਾਨ ਤਜੇ ਵਾਕੋ ਧਿਆਨੁ ਨ ਜਾਏ ॥

ਭਿਆਨਕ ਸ਼ੇਰ ਦੇ ਸਾਹਮਣੇ ਜਦ ਤੰਤੀ ਸਾਜ਼ ਛੇੜਿਆ ਗਿਆ, ਤਦ ਉਹ ਸ਼ਾਂਤ ਹੁੰਦਾ ਵੇਖਿਆ ਗਿਆ। ਪਹਿਲੀ ਵਾਰ ਜਦੋਂ ਮਰਦਾਨੇ ਨੇ ਗੁਰੂ ਨਾਨਕ ਦੇਵ ਜੀ ਦੀ ਆਗਿਆ 'ਪਾ, ਰਬਾਬ ਵਜਾਇਆ ਤਾਂ ਲਿਖਿਆ ਹੈ ਕਿ ਬਨ ਦੇ ਬ੍ਰਿਛਾਂ ਤੋਂ ਰਸ ਚੋਣ ਲੱਗ ਪਿਆ। ਪੰਛੀਆਂ ਨੂੰ ਪ੍ਰੇਮ ਦਾ ਉਛਾਲਾ ਆਇਆ, ਤਾਨ ਸੁਣ ਕੇ ਸਭ ਮੋਹੇ ਗਏ। ਜੜ੍ਹ ਚੇਤਨ ਹੋ ਗਏ ਤੇ ਜਿਹੜੇ ਚੇਤਨ ਸਨ, ਉਨ੍ਹਾਂ ਦੀ ਸਮਾਧੀ ਲੱਗ ਗਈ।

ਸੰਸਾਰ ਭਰ ਦੇ ਲੋਕ ਆਪਣੇ ਆਪਣੇ ਤਰੀਕੇ ਅਨੁਸਾਰ ਰਾਗ ਗਾਉਂਦੇ ਅਤੇ ਸੁਣਦੇ ਹਨ, ਇਹ ਉਨ੍ਹਾਂ ਦੇ ਮਨੋਰੰਜਨ ਦਾ ਸਾਧਨ ਹੈ। ਸਾਇੰਸ ਦੀ ਉੱਨਤੀ ਨਾਲ ਰੇਡੀਓ ਦੀ ਪਹੁੰਚ, ਜਨ ਸਾਧਾਰਨ ਤਕ ਹੁੰਦੀ ਚਲੀ ਜਾ ਰਹੀ ਹੈ। ਲੋਕੀਂ ਕਾਰ ਵਿਹਾਰ ਵਿਚ ਲੱਗੇ ਹੋਏ ਜਾਂ ਮਿਹਨਤ ਨਾਲ ਥੱਕ ਟੁੱਟ ਕੇ ਮਨ-ਪਰਚਾਵੇ ਲਈ ਰੇਡੀਓ ਪ੍ਰੋਗਰਾਮ ਸੁਣਦੇ ਹਨ।

ਗੁਰੂ ਸਾਹਿਬਨ ਨੇ ਕਵਿਤਾ ਤੇ ਸੰਗੀਤ ਦੋਹਾਂ ਕੋਮਲ ਹੁਨਰਾਂ ਨੂੰ ਧਰਮ ਵਿਚ ਇਥੋਂ ਤਕ ਮਹਾਨਤਾ ਦਿਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ, ਕਵਿਤਾ ਅਤੇ ਰਾਗਾਂ ਵਿਚ ਹੀ ਉਚਾਰਣ ਕੀਤੀ। ਗੁਰਬਾਣੀ ਜਦ ਰਾਗ ਵਿਚ ਗਾਈ ਗਈ ਤਾਂ ਉਸ ਦਾ ਨਾਂ ਕੀਰਤਨ ਹੋਇਆ।

ਸੰਸਾਰ ਦੇ ਧਰਮ ਪੁਸਤਕ ਆਮ ਤੌਰ ਤੇ ਨਸਰ ਵਿਚ ਲਿਖੇ ਹੋਏ ਹਨ, ਕਵਿਤਾ ਵਿਚ ਨਹੀਂ। ਜੇ ਕਿਧਰੇ ਕੋਈ ਧਰਮ ਗ੍ਰੰਥ ਜਾਂ ਉਸ ਦਾ ਕੁਝ ਹਿੱਸਾ ਕਵਿਤਾ ਵਿਚ ਹੈ ਵੀ, ਤਾਂ ਉਹ ਵੀ ਰਾਗਾਂ ਵਿਚ ਨਹੀਂ। ਨਾ ਹੀ ਉਹ ਨਿੱਤ ਕੀਤਤਨ ਦੀ ਤਰ੍ਹਾਂ ਗਾਇਆ ਜਾਂਦਾ ਹੈ। ਹਰਿ ਕੀਰਤਨ ਤਾਂ ਇਸ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ। ਗੁਰਵਾਕ ਹੈ :

੧. ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥
੨. ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥ ਬਹੁੜਿ ਨ ਜੋਨੀ ਪਾਈਐ ॥
੩. ਸਾਧ ਸੰਗਿ ਕਲਿ ਕੀਰਤਨੁ ਗਾਇਆ ॥ ਨਾਨਕ ਤੇ ਤੇ ਬਹੁਰਿ ਨ ਆਇਆ ॥

ਕੀਰਤਨ ਕਰਨ ਤੇ ਸੁਣਨ ਨਾਲ ਅਵਿੱਦਿਆ ਨੀਂਦਰ ਵਿਚ ਸੁੱਤਾ ਮਨ ਜਾਗ ਪੈਂਦਾ ਹੈ। ਦੁੱਖ ਕਲੇਸ਼ ਤੇ ਰੋਗ ਮਿਟ ਜਾਂਦੇ ਹਨ, ਛਾਤੀ ਸੀਤਲ ਤੇ ਮਨ ਸੁਖੀ ਹੋ ਜਾਂਦਾ ਹੈ। ਪਾਪਾਂ ਦੀ ਮੈਲ ਕੱਟੀ ਜਾਂਦੀ ਹੈ ਤੇ ਨਿਰੰਕਾਰ ਵਿਚ ਲਿਵ ਲੱਗ ਜਾਂਦੀ ਹੈ। ਹਰਿ ਨਾਮ ਦਾ ਅੰਮ੍ਰਿਤ ਰਸ ਪੀਣ ਲਈ ਸਭ ਤੋਂ ਉੱਤਮ ਸਾਧਨ ਕੀਰਤਨ ਹੈ। ਇਸ ਨਾਲ ਲੋਕ ਪ੍ਰਲੋਕ ਸੰਵਰ ਜਾਂਦੇ ਹਨ। ਜਿਨ੍ਹਾਂ ਦੇ ਮਨ ਕੀਰਤਨ ਵਿਚ ਰੰਗੇ ਜਾਂਦੇ ਹਨ, ਉਨ੍ਹਾਂ ਲਈ ਲੋਕ ਪ੍ਰਲੋਕ ਦਾ ਕੋਈ ਪਦਾਰਥ ਅਲੱਭ ਨਹੀਂ ਰਹਿੰਦਾ। ਉਹ ਚਾਰੇ ਪਦਾਰਥ ਧਰਮ, ਅਰਥ, ਕਾਮ,

ਮੋਖ ਪ੍ਰਾਪਤ ਕਰ ਲੈਂਦੇ ਹਨ।

ਮੇਰਾ ਜਨਮ ੧੯੯੭ ਈਸਵੀ ਨੂੰ ਐਬਟਾਬਾਦ ਵਿਚ ਹੋਇਆ। ਸੰਤ ਭਾਈ ਲਾਲ ਸਿੰਘ ਜੀ ਐਬਟਾਬਾਦ ਗੁਰਦੁਆਰੇ ਵਿਚ ਅਤੀਤ ਜੀਵਨ ਬਤੀਤ ਕਰਦੇ ਸਨ। ਉਨ੍ਹਾਂ ਆਪਣਾ ਚੋਲਾ ਉਤਾਰ ਕੇ ਘੱਲਿਆ, ਜੋ ਮੈਨੂੰ ਪਹਿਨਾਇਆ ਗਿਆ। ਮੈਨੂੰ ਚਾਰ ਸਾਲ ਦੀ ਉਮਰ ਵਿਚ ਗੁਰਮੁਖੀ ਪੜ੍ਹਾਈ ਗਈ ਤੇ ਛੇ ਮਹੀਨੇ ਬਾਦ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਪਾਠ ਕਰਨ ਲਈ ਬਿਠਾਇਆ ਗਿਆ। ਮੈਂ ਅਜੇ ਸਤਵੀਂ ਜਮਾਤ ਵਿਚ ਪੜ੍ਹਦਾ ਸਾਂ, ਭੁਝੰਗੀ ਸਭਾ ਦਾ ਮੈਂਬਰ ਬਣ ਗਿਆ। ਮੈਂ ਦੀਵਾਨਾਂ ਤੇ ਜਾਣਾ ਸ਼ੁਰੂ ਕਰ ਦਿੱਤਾ ਤੇ ਇਉਂ ਸ਼ਬਦ ਸੁਨਣ ਪੜ੍ਹਨ ਦੀ ਲਗਨ ਲੱਗੀ। ਪੜ੍ਹਾਈ ਤੋਂ ਬਾਦ ਮੈਂ ੧੯੧੩ ਵਿਚ ਕਾਰੋਬਾਰ ਵਿਚ ਲੱਗ ਪਿਆ। ਭਾਈ ਨਰਾਇਣ ਸਿੰਘ ਜੀ ਗ੍ਰੰਥੀ, ਜੋ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ (ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ) ਦੇ ਪਿਤਾ ਸਨ, ਨੇ ਮੈਨੂੰ ਪ੍ਰੇਰਿਆ ਕਿ ਨਿੱਤ ਗੁਰਦੁਆਰੇ ਸਵੇਰੇ ਕੀਰਤਨ ਕਰਿਆ ਕਰੋ।

ਓਦੋਂ ਤੋਂ ਲੈ ਕੇ ਸਤਿਗੁਰੂ ਜੀ ਦੀ ਕਿਰਪਾ ਨਾਲ ਨਿੱਤ ਕੀਰਤਨ ਨਿਭਦਾ ਚਲਾ ਆ ਰਿਹਾ ਹੈ। ਜੋੜੀ ਵਾਜਾ ਸਿੱਖਣ ਲਈ ਮੈਂ ਕਾਫ਼ੀ ਸਮਾਂ ਖਰਚ ਕਰਦਾ ਸਾਂ। ਸ਼ਹਿਰ ਵਿਚ ਕੋਈ ਰਾਗੀ ਸੱਜਣ ਆਵੇ ਤਾਂ ਇਸ ਗੁਣ ਦੀ ਪ੍ਰਾਪਤੀ ਲਈ ਐਸੇ ਸੱਜਣ ਨੂੰ ਉਚੇਚਾ ਯਤਨ ਕਰ ਕੇ ਵੀ ਟਿਕਾ ਲੈਣਾ ਤੇ ਸਿਖਲਾਈ ਕਰਨੀ। ਸਮਾਂ ਬੀਤਦਾ ਗਿਆ, ਅਕਾਲੀ ਲਹਿਰ ਚਲੀ। ਪੰਥ ਦੇ ਅੰਦਰ ਜੋਸ਼ ਠਾਠਾਂ ਮਾਰ ਰਿਹਾ ਸੀ। ਮੈਂ ਵੀ ਜੇਲ੍ਹ ਯਾਤਰਾ ਕੀਤੀ। ਕੀਰਤਨ ਦੀ ਲਗਨ ਦਿਨੋ ਦਿਨ ਵਧਦੀ ਹੀ ਗਈ। ਦੇਸ਼ ਦੀ ਵੰਡ ਹੋਣ ਤੋਂ ਪਿਛੋਂ ਮੇਰਾ ਨਿਵਾਸ ਦਿੱਲੀ ਵਿਚ ਹੋ ਗਿਆ। ਇਥੇ ਗਿਆਨੀ ਹਰਦਿਤ ਸਿੰਘ ਜੀ ਗੁਰਮਤਿ ਵਿਦਿਆਲਾ ਦੇ ਇੰਚਾਰਜ ਜੋ ਸੰਗੀਤ ਦੇ ਚੰਗੇ ਜਾਣੂ ਹਨ ਅਤੇ ਬੱਚਿਆਂ ਨੂੰ ਕੀਰਤਨ ਦੀ ਸਿਖਲਾਈ ਨੋਟੇਸ਼ਨ ਨਾਲ ਕਰਾਉਂਦੇ ਹਨ, ਉਨ੍ਹਾਂ ਨਾਲ ਮੇਰਾ ਮੇਲ ਗੁਰਦੁਆਰਾ ਰਕਾਬ ਗੰਜ ਵਿਚ ਹੋਇਆ। ਉਨ੍ਹਾਂ ਮੈਨੂੰ ਸੁਝਾਓ ਦਿੱਤਾ ਕਿ ਤੁਸੀਂ ਸ਼ਬਦ ਰੀਤਾਂ ਨੂੰ ਸੁਰ ਲਿਪੀ ਵਿਚ ਲਿਖੋ। ਮੈਂ ਵੀ ਸੋਚਿਆ ਕਿ ਸ਼ਬਦ ਰੀਤਾਂ ਦਾ ਭੰਡਾਰ ਦਿਨੋ ਦਿਨ ਵਧਦਾ ਜਾ ਰਿਹਾ ਹੈ ਤੇ ਸਮਾਂ ਪਾ ਕੇ ਕਈ ਰੀਤਾਂ ਭੁੱਲ ਜਾਂਦੀਆਂ ਹਨ। ਇਸ ਵਾਸਤੇ ਰੀਤਾਂ ਨੂੰ ਸੁਰ ਲਿਪੀ ਵਿਚ ਲਿਖਣ ਦਾ ਮੈਂ ਪੱਕਾ ਇਰਾਦਾ ਕਰ ਲਿਆ। ਭਾਈ ਸੰਤਾ ਸਿੰਘ ਜੀ 'ਕੰਵਲ' ਇਥੇ ਦਿੱਲੀ ਵਿਚ ਹੀ ਰਹਿੰਦੇ ਸਨ। ਮੈਂ ਉਨ੍ਹਾਂ ਨਾਲ ਮਿਲ ਕੇ ਇਹ ਕੰਮ ਆਰੰਭ ਦਿੱਤਾ। ਕਈ ਸਾਲ ਰਾਗਾਂ ਦੀ ਖੋਜ ਤੇ ਨੋਟੇਸ਼ਨ ਦਾ ਕੰਮ ਜਾਰੀ ਰਿਹਾ। ੧੯੫੫ ਈ: ਦੇ ਕਰੀਬ ਭਾਈ ਦਿਆਲ ਸਿੰਘ ਜੀ, ਜੋ ਗੁਰਦੁਆਰਾ ਰਕਾਬ ਗੰਜ ਦੇ ਗੁਰਮਤਿ ਵਿਦਿਆਲਾ ਵਿਚ ਸੱਤ ਸਾਲ ਜੋੜੀ, ਵਾਜਾ, ਸਰੰਦਾ ਤੇ ਦਿਲਰੁਬਾ ਆਦਿ ਸਿੱਖੇ ਹਨ ਅਤੇ ਟਿਊਨਾਂ ਦੀ ਨੋਟੇਸ਼ਨ ਕਰਨ ਵਿਚ ਚੰਗੇ ਮਾਹਿਰ ਹਨ, ਉਹ ਮੇਰੇ ਨਾਲ ਆ ਮਿਲੇ। ਉਨ੍ਹਾਂ ਨੂੰ ਗੁਰਦੁਆਰਾ ਸ੍ਰੀ ਬਾਲਾ ਸਾਹਿਬ ਵਿਚ, ਜਿਥੇ ਮੈਂ ਨਿੱਤ ਕੀਰਤਨ ਕਰਦਾ ਸਾਂ, ਮੁਲਾਜ਼ਮ ਰੱਖ ਲਿਆ ਗਿਆ। ਉਨ੍ਹਾਂ ਨਾਲ ਮਿਲ ਕੇ ਇਹ ਸੁਰ ਲਿਪੀ ਲਿਖਣ ਦਾ ਕੰਮ ਮੈਨੂੰ ਛੇਤੀ ਮੁਕੰਮਲ ਹੋਣ ਦੀ ਆਸ ਹੋ ਗਈ।

ਸੰਗਤਾਂ ਵਿਚ ਆਮ ਚਰਚਾ ਸੀ ਕਿ ਗੁਰਦੁਆਰਿਆਂ ਵਿਚ ਫਿਲਮੀ ਟਿਊਨਾਂ ਤੇ ਕੀਰਤਨ ਕੀਤਾ ਜਾਂਦਾ ਹੈ, ਜੋ ਮਨ ਨੂੰ ਚੰਚਲ ਕਰਦੀਆਂ ਹਨ ਤੇ ਕੀਰਤਨ ਚਾਹੀਦਾ ਹੈ ਜਿਸ ਨਾਲ ਮਨ ਟਿਕੇ। ਮੈਂ ਉਨ੍ਹਾਂ ਸ਼ਬਦ ਰੀਤਾਂ ਦੀ ਖੋਜ ਵਿਚ ਸਾਂ, ਜਿਨ੍ਹਾਂ ਵਿਚ ਕਿ ਗੁਰੂ ਸਾਹਿਬਾਨ ਦੇ ਸਮੇਂ ਗੁਰਬਾਣੀ ਗਾਈ ਜਾਂਦੀ ਸੀ। ਮੈਂ ਪੰਥ ਦੇ ਚੋਣਵੇਂ ਰਾਗੀ ਸਿੰਘਾਂ ਨਾਲ ਮੇਲ ਜੋਲ ਰੱਖ ਕੇ ਉਨ੍ਹਾਂ ਦੀ ਸੇਵਾ ਕਰਕੇ ਐਸੀਆਂ ਰੀਤਾਂ ਇਕੱਠੀਆਂ ਕਰਦਾ ਰਿਹਾ। ਇਸ ਤੋਂ ਪਹਿਲਾਂ ਇਹ ਰੀਤਾਂ ਕਿਸੇ ਨੇ ਲਿਖਤ ਵਿਚ ਨਹੀਂ ਸਨ ਲਿਆਂਦੀਆਂ, ਕੇਵਲ ਸੀਨਾ-ਬਸੀਨਾ ਚਲੀਆਂ ਆ ਰਹੀਆਂ ਸਨ। ਇਸ ਵਾਸਤੇ ਲਗਾਤਾਰ ਖੋਜ ਕਰਨੀ ਜ਼ਰੂਰੀ ਸੀ। ਮੈਂ ਚਾਹੁੰਦਾ ਸਾਂ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਰਾਗਾਂ ਦੇ ਚੋਣਵੇਂ ਸ਼ਬਦਾਂ ਦੀ ਸੁਰ ਲਿਪੀ ਲਿਖੀ ਜਾਏ, ਪਰ ਕਈ ਰਾਗਾਂ ਦੇ ਸਰੂਪਾਂ ਤੇ ਸ਼ਬਦ ਟਿਊਨਾਂ ਦਾ ਪਤਾ ਹੀ ਨਹੀਂ ਸੀ ਲੱਗਦਾ, ਜੈਸਾ ਕਿ ਮਾਝ, ਤੁਖਾਰੀ, ਸੂਹੀ, ਮਾਰੂ ਆਦਿ। ਭਾਈ ਤਾਬਾ ਜੀ ਜਿਹੜੇ ਰਬਾਬੀਆਂ ਵਿਚ ਬੜੇ ਪ੍ਰਸਿੱਧ ਹਨ ਤੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਜੀ ਆਪਣੀ ਉਮਰ ਦਾ ਵੱਡਾ ਹਿੱਸਾ ਕੀਰਤਨ ਕਰਦੇ ਰਹੇ ਹਨ, ਉਨ੍ਹਾਂ ਪਾਸੋਂ ਮੈਂ ਪੁਰਾਤਨ ਸ਼ਬਦ ਰੀਤਾਂ ਲਿਖਣੀਆਂ ਆਰੰਭ ਦਿੱਤੀਆਂ।

ਉਹ ਨਿੱਤ ਦੋ-ਤਿੰਨ ਘੰਟੇ ਸਾਡੇ ਘਰ ਬੈਠ ਕੇ ਸ਼ਬਦ ਰੀਤਾਂ ਵਾਜਾ ਵਜਾ ਕੇ ਗਾਂਦੇ। ਮੈਂ ਭਾਈ ਦਿਆਲ ਸਿੰਘ ਜੀ ਤੋਂ ਉਨ੍ਹਾਂ ਦੀ ਨੋਟੇਸ਼ਨ ਲਿਖਵਾਂਦਾ। ਇਉਂ ਪਹਿਲਾਂ ਸੰਨ ੧੯੫੬ ਤੇ ਫੇਰ ੧੯੫੭ ਵਿਚ ਦੋ ਦੋ ਮਹੀਨੇ ਭਾਈ ਤਾਬਾ ਜੀ ਨੂੰ ਇਥੇ ਟਿਕਾ ਕੇ ਹਰਿਮੰਦਰ ਸਾਹਿਬ ਵਿਚ ਗਾਈਆਂ ਜਾਂਦੀਆਂ ਰਹੀਆਂ ਸ਼ਬਦ ਰੀਤਾਂ ਨੂੰ, ਜੋ ਰਬਾਬੀਆਂ ਦੇ ਸੀਨੇ-ਬਸੀਨੇ ਚਲੀਆਂ ਆ ਰਹੀਆਂ ਸਨ, ਸੂਰ ਲਿਪੀ ਵਿਚ ਲਿਖਿਆ। ਇਹ ਨੋਟੇਸ਼ਨ ਜਾਰੀ ਰਹੀ। ਸੰਨ ੧੯੫੯ ਤਕ ੬੮ ਰਾਗਾਂ ਵਿਚ ੨੧੦ ਸ਼ਬਦ ਰੀਤਾਂ ਨੂੰ ਸੂਰ ਲਿਪੀ ਵਿਚ ਲਿਖ ਲਿਆ।

ਗੁਰਬਾਣੀ ਅਤੇ ਪ੍ਰਮਾਣੀਕ ਬਾਣੀਆਂ, ਵਾਰਾਂ, ਕਬਿੱਤ ਭਾਈ ਗੁਰਦਾਸ ਜੀ, ਗਜ਼ਲਾਂ ਭਾਈ ਨੰਦ ਲਾਲ ਜੀ ਅਤੇ ਦਸਮ ਗ੍ਰੰਥ ਵਿਚੋਂ ਇਕ ਹਜ਼ਾਰ ਦੇ ਲਗ ਪਗ ਸ਼ਬਦ ਰੀਤਾਂ ਦਾ ਸੰਗ੍ਰਹਿ ਮੇਰੇ ਪਾਸ ਸੀ। ਸੱਜਣ-ਮਿੱਤਰ ਕਈ ਵੇਰ ਪ੍ਰੇਰਨਾ ਕਰਦੇ ਕਿ ਇਨ੍ਹਾਂ ਨੂੰ ਕੀਰਤਨ ਪ੍ਰਚਾਰ ਦੀ ਉੱਨਤੀ ਲਈ ਛਪਵਾ ਦਿੱਤਾ ਜਾਵੇ। ਮੈਂ ਵੀ ਅਨੁਭਵ ਕਰਦਾ ਸੀ ਕਿ ਇਕ ਚੰਗੀ ਸ਼ਬਦ ਰੀਤ ਸਿਖਣ ਲਈ ਗੁਰਸਿਖਾਂ ਨੂੰ ਕਿਤਨੀ ਕਠਿਨਾਈ ਝੱਲਣੀ ਪੈਂਦੀ ਹੈ। ਕਿਧਰੇ ਉਸਤਾਦ ਸਿਖਾਉਣ ਨੂੰ ਰਜ਼ਾਮੰਦ ਨਹੀਂ ਹੁੰਦੇ, ਕਿਤੇ ਮੁੱਲ ਬਹੁਤਾ ਖਰਚਣਾ ਪੈਂਦਾ ਹੈ, ਕਦੇ ਸਮਾਂ ਤੇ ਸੰਜੋਗ ਪ੍ਰਾਪਤ ਨਹੀਂ ਹੁੰਦੇ। ਜਿਸ ਤਰ੍ਹਾਂ ਮੈਂ ਇਹ ਰੀਤਾਂ ਇਕੱਠੀਆਂ ਕੀਤੀਆਂ, ਉਸ ਮਿਹਨਤ ਦੀ ਵੀ ਮੈਨੂੰ ਸੋਝੀ ਸੀ। ਇਸ ਲਈ ਇਨ੍ਹਾਂ ਨੂੰ ਛਪਾਉਣ ਦਾ ਲਾਭ ਪ੍ਰਤੱਖ ਸੀ, ਪਰ ਮੇਰੇ ਲਈ ਹੋਰ ਨਵੀਆਂ ਰੀਤਾਂ ਨੂੰ ਸਰ ਲਿਪੀ ਵਿਚ ਲਿਖਣਾ, ਪਿਛਲੇ ਕੰਮ ਨੂੰ ਸੋਧਣਾ ਤੇ ਪ੍ਰੈਸ ਵਾਸਤੇ ਨਵੇਂ ਸਿਰਿਓਂ ਲਿਖਣਾ ਪਹਾੜ ਜੇਡਾ ਕਠਿਨ ਕੰਮ ਸੀ।

ਅਕਤੂਬਰ ੧੯੫੯ ਵਿਚ ਮੈਂ ਸ੍ਰੀ ਅੰਮ੍ਰਿਤਸਰ ਜੀ ਗਿਆ। ਉਥੇ ਸ੍ਰੋ: ਗੁ: ਪ੍ਰਬੰਧਕ ਕਮੇਟੀ ਦੇ ਦਫਤਰ ਵਿਚ ਸਕੱਤ੍ਰ ਸਾਹਿਬਾਨ ਨਾਲ—ਖਿਆਲਾਤ ਦਾ ਵਟਾਂਦਰਾ ਹੋਣ ਤੇ ਇਹ ਫੈਸਲਾ ਹੋਇਆ ਕਿ ਇਸ ਪੁਸਤਕ ਨੂੰ ਸ਼੍ਰੋਮਣੀ ਕਮੇਟੀ ਵਲੋਂ ਛਪਵਾ ਕੇ ਲਾਗਤ ਮਾਤ੍ਰ ਭੇਟਾ ਤੇ ਦਿੱਤਾ ਜਾਵੇ. ਤਾਂ ਜੋ ਵੱਧ ਤੋਂ ਵੱਧ ਕੀਰਤਨ ਦਾ ਪ੍ਰਚਾਰ ਹੋ ਸਕੇ। ਭਾਈ ਦਿਆਲ ਸਿੰਘ ਜੀ ਜੋ ਪਹਿਲਾਂ ਮੇਰੇ ਨਾਲ ਕੰਮ ਕਰਦੇ ਰਹੇ ਸਨ, ਇਨ੍ਹਾਂ ਦਿਨਾਂ ਵਿਚ ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦੇ ਅਧੀਨ ਮੁਲਾਜ਼ਮਤ ਕਰ ਰਹੇ ਸਨ। ਮੇਰੇ ਵਲੋਂ ਬੇਨਤੀ ਕਰਨ ਤੇ ਕਮੇਟੀ ਨੇ ਉਨ੍ਹਾਂ ਦੀ ਸੇਵਾ ਦੋ ਮਹੀਨੇ ਵਾਸਤੇ ਮੇਰੇ ਨਾਲ ਲਗਾ ਦਿੱਤੀ। ੧ ਦਸੰਬਰ ੧੯੫੯ ਤੋਂ ੩੦ ਜਨਵਰੀ ੧੯੬੦ ਤਕ ਇਹ ਪੁਸਤਕ ਮੁੜ ਨਵੇਂ ਸਿਰੇ ਤਰਤੀਬਵਾਰ ਭਾਈ ਦਿਆਲ ਸਿੰਘ ਜੀ ਨੇ ਦਿੱਲੀ ਆ ਕੇ ਲਿਖੀ ਅਤੇ ਇਕ ਸੌ ਦੇ ਕਰੀਬ ਹੋਰ ਚੋਣਵੀਆਂ ਸ਼ਬਦ ਰੀਤਾਂ ਜੋ ਮੈਨੂੰ ਯਾਦ ਸਨ, ਉਨ੍ਹਾਂ ਨੂੰ ਵੀ ਸੂਰ ਲਿਪੀ ਵਿਚ ਲਿਖਿਆ। ਸੱਚੀ ਗੱਲ ਇਹ ਹੈ ਕਿ ਭਾਈ ਦਿਆਲ ਸਿੰਘ ਜੀ ਦੀ ਅਤਿ ਕਰੜੀ ਘਾਲ ਨਾਲ ਹੀ ਇਹ ਪੁਸਤਕ ਪ੍ਰੈਸ ਵਿਚ ਭੇਜਣ ਯੋਗ ਹੋਈ।

ਕੀਰਤਨ ਵਿਚ ਇਤਨੀ ਭਾਰੀ ਖਿੱਚ ਹੈ ਕਿ ਸਿੱਖ ਇਸਤ੍ਰੀ ਮਰਦਾਂ ਦੀ ਚੋਖੀ ਗਿਣਤੀ ਇਸ ਨੂੰ ਸਿੱਖਣਾ ਚਾਹੁੰਦੀ ਹੈ। ਬਹੁਤ ਲੋਕੀਂ ਸਿਖਣਾ ਸ਼ੁਰੂ ਵੀ ਕਰ ਦਿੰਦੇ ਹਨ, ਪਰ ਥੋੜੇ ਸਮੇਂ ਬਾਦ ਉਹ ਛੱਡ ਦਿੰਦੇ ਹਨ। ਕਈ ਗੁਜ਼ਾਰੇ ਮਾਤ੍ਰ ਸਿੱਖ ਕੇ ਰਹਿ ਜਾਂਦੇ ਹਨ। ਕਈ ਜਿਹੜੇ ਰਾਗ-ਤਾਲ ਦੇ ਤੱਤ ਨੂੰ ਪਛਾਣ ਲੈਂਦੇ ਹਨ, ਅਗੋਂ ਮਿਹਨਤ ਕਰਨੀ ਛੱਡ ਦਿੰਦੇ ਹਨ। ਫਿਰ ਤਰੱਕੀ ਹੋਵੇ ਤੇ ਕਿਵੇਂ? ਇਹ ਕੋਮਲ ਹੁਨਰ ਹੈ, ਇਸ ਵਾਸਤੇ ਕਠਿਨ ਘਾਲ ਦੀ ਲੋੜ ਹੈ। ਸਫਲ ਕੀਰਤਨੀਆ ਬਣਨ ਲਈ ਰਾਗ ਅਤੇ ਤਾਲ ਦੀ ਮਿਹਨਤ ਜ਼ਰੂਰੀ ਹੈ, ਸ਼ਬਦ ਦਾ ਅੱਖਰ ਅੱਖਰ ਸਪੱਸ਼ਟ ਗਾਇਆ ਜਾਵੇ। ਨਾਲ ਹੀ ਸ਼ਬਦ ਦੇ ਅਰਥ ਤੇ ਭਾਵ ਦੀ ਸੋਝੀ ਹੋਵੇ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋਵੇਗੀ। ਜੇ ਰਾਗੀ ਦਾ ਗੁਰਮੁਖਾਂ ਵਾਲਾ ਅਮਲੀ ਜੀਵਨ ਹੋਵੇ ਤਾਂ ਐਸੇ ਕੀਰਤਨੀਏ ਦੀ ਮਹਿਮਾ ਕੌਣ ਕਹਿ ਸਕਦਾ ਹੈ।

ਭਾਈ ਮਨਸਾ ਸਿੰਘ ਜੀ ਰਾਗੀ ਸ੍ਰੀ ਹਰਿਮੰਦਰ ਸਾਹਿਬ ਵਿਚ ਰਸ-ਭਰਿਆ ਕੀਰਤਨ ਕਰਦੇ ਅਤੇ ਗੁਰਮੁਖੀ ਜੀਵਨ ਬਤੀਤ ਕਰਦੇ ਸਨ। ਇਸ ਲਈ ਉਨ੍ਹਾਂ ਦੇ ਬਚਨਾਂ ਨੂੰ ਕਦੇ ਕੋਈ ਮੋੜਦਾ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਜੀ ਲਾਹੌਰੋਂ ਇਸ ਖਿਆਲ ਨਾਲ ਸ੍ਰੀ ਅੰਮ੍ਰਿਤਸਰ ਪੁਜੇ ਕਿ ਐਸੇ ਉੱਚ ਕੋਟੀ ਦੇ ਗੁਰਮੁਖ ਕੀਰਤਨੀਏ ਸਿੰਘ ਨੂੰ ਅਸ਼ਰਫੀਆਂ ਭੇਟ ਕਰਕੇ ਦੌਲਤ ਨਾਲ ਮਾਲਾ ਮਾਲ ਕਰ ਦੇਈਏ। ਭਾਈ ਸਾਹਿਬ ਨੇ

ਮਹਾਰਾਜਾ ਸਾਹਿਬ ਨੂੰ ਆਪਣੇ ਘਰ ਆਉਂਦਿਆਂ ਦੇਖ ਆਪਣੇ ਘਰ ਦਾ ਬੂਹਾ ਬੰਦ ਕਰ ਲਿਆ ਤੇ ਮਹਾਰਾਜਾ ਸਾਹਿਬ ਨੂੰ ਕਿਹਾ ਕਿ ਆਪ ਦੇ ਚਰਨਾਂ ਵਿਚ ਲੱਛਮੀ ਦਾ ਨਿਵਾਸ ਹੈ ਅਤੇ ਲੱਛਮੀ ਦੇ ਆਉਣ ਨਾਲ ਕੀਰਤਨ ਵਿਚ ਜੋ ਪ੍ਰੇਮ ਤੇ ਰਸ ਲਬਾਲਬ ਭਰਪੂਰ ਹੈ ਉਹ ਘੱਟ ਜਾਵੇਗਾ।

ਭਾਈ ਸੁੰਦਰ ਸਿੰਘ ਜੀ ਰਾਗੀ ਚਾਵਲ ਮੰਡੀ ਸ੍ਰੀ ਅੰਮ੍ਰਿਤਸਰ ਵਾਲੇ ਕੀਰਤਨ ਵਿਚ ਬੜੇ ਮਾਹਿਰ ਸਨ, ਸੰਸਾਰ ਪ੍ਰਸਿੱਧ ਲੇਖਕ ਸ੍ਰੀ ਰਾਬਿੰਦਰ ਨਾਥ ਟੈਗੋਰ ਨੋਬਲ ਪ੍ਰਾਈਜ਼ ਜੇਤੂ ਸ੍ਰੀ ਅੰਮ੍ਰਿਤਸਰ ਆਏ। ਆਪ ਭਾਈ ਸੁੰਦਰ ਸਿੰਘ ਜੀ ਤੋਂ ਕੀਰਤਨ ਸੁਣ ਕੇ ਇਤਨੇ ਪ੍ਰਭਾਵਿਤ ਹੋਏ ਕਿ ਭਾਈ ਸਾਹਿਬ ਜੀ ਨੂੰ ਆਪਣੇ ਨਾਲ ਲੈ ਜਾਣ ਲਈ ਬੇਨਤੀ ਕੀਤੀ, ਪਰ ਭਾਈ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੀ ਕੀਰਤਨ-ਸੇਵਾ ਛੱਡ ਕੇ ਉਨ੍ਹਾਂ ਨਾਲ ਜਾਣ ਨੂੰ ਤਿਆਰ ਨਾ ਹੋਏ।

ਪਿਛਲੇ ਜ਼ਮਾਨੇ ਵਿਚ ਇਹ ਗੁਣ ਉਸਤਾਦਾਂ ਪਾਸੋਂ ਸ਼ਾਗਿਰਦ ਸਿਖਦੇ ਸਨ, ਪਰ ਸਮੇਂ ਦੀ ਤਬਦੀਲੀ ਨਾਲ ਇਹ ਤਰੀਕਾ ਬਦਲ ਗਿਆ। ਹੁਣ ਕਿਸੇ ਵਿਰਲੀ ਥਾਂ ਹੀ ਐਸੀ ਸਿਖਲਾਈ ਹੋ ਰਹੀ ਹੈ। ਮੌਜੂਦਾ ਸਮੇਂ ਨੇ ਇਕ ਹੋਰ ਲਾਭਦਾਇਕ ਸੂਰਤ ਪੈਦਾ ਕਰ ਦਿੱਤੀ ਹੈ, ਉਹ ਇਹ ਕਿ ਸਕੂਲਾਂ ਤੇ ਕਾਲਜਾਂ ਵਿਚ ਸੰਗੀਤ ਵਿਦਿਆ ਦੀ ਬਾਕਾਇਦਾ ਸਿਖਲਾਈ ਸ਼ੁਰੂ ਹੋ ਗਈ ਹੈ। ਸਕੂਲੀ ਪੜ੍ਹਾਈ ਵੇਲੇ ਉਮਰ ਐਸੀ ਹੁੰਦੀ ਹੈ ਕਿ ਥੋੜ੍ਹੀ ਮਿਹਨਤ ਨਾਲ ਹੀ ਲੜਕੇ ਲੜਕੀਆਂ ਬਹੁਤ ਕਝ ਸਿਖ ਸਕਦੇ ਹਨ ਅਤੇ ਮੁੱਢਲੀ ਸਿਖਲਾਈ ਸਕੂਲ ਜਾਂ ਕਾਲਜ ਵਿਚ ਪ੍ਰਾਪਤ ਕਰਕੇ ਬਾਅਦ ਵਿਚ ਉਹ ਬਹੁਤ ਤਰੱਕੀ ਕਰ ਸਕਦੇ ਹਨ।

**ਇਸ ਪੁਸਤਕ ਦੇ ਪਹਿਲੇ ਭਾਗ ਵਿਚ** ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਰਾਗ ਤੇ ਉਨ੍ਹਾਂ ਦੇ ਪ੍ਰਕਾਰ ਜਿਵੇਂ ਗਉੜੀ ਪੂਰਬੀ, ਗਉੜੀ ਚੇਤੀ, ਗਉੜੀ ਲਲਿਤ, ਗੂਜਰੀ ਟੋਡੀ, ਹੁਸੈਨੀ ਟੋਡੀ ਆਦਿ ਅਤੇ ਗੁਰੂ ਗ੍ਰੰਥ ਸਾਹਿਬ ਦੇ ਜਿਨ੍ਹਾਂ ਰਾਗਾਂ ਵਿਚ ਪੜਤਾਲਾਂ ਹਨ, ਉਨ੍ਹਾਂ ਹੀ ਰਾਗਾਂ ਦੀਆਂ ੨੦ ਦੇ ਕਰੀਬ ਪੜਤਾਲਾਂ ਲਿਖੀਆਂ ਹਨ। ਇਨ੍ਹਾਂ ੬੦ ਰਾਗਾਂ ਵਿਚ ੧੯੨ ਸ਼ਬਦਾਂ ਦੀਆਂ ਟਿਊਨਾਂ ਦੀ ਸੁਰ ਲਿਪੀ ਹੈ।

**ਦੂਜੇ ਭਾਗ** ਵਿਚ ਹੋਰ ਪ੯ ਰਾਗ ਹਨ, ਜਿਨ੍ਹਾਂ ਵਿਚ ੧੧੭ ਸ਼ਬਦ ਰੀਤਾਂ ਹਨ। ਇਸ ਭਾਗ ਵਿਚ ਹੀ ਗਜ਼ਲਾਂ ਭਾਈ ਨੰਦ ਲਾਲ ਜੀ ਅਤੇ ਚੌਥੀ ਪਾਤਸ਼ਾਹੀ ਜੀ ਦੀਆਂ ਅਸਟਪਦੀਆਂ ਜੋ ਦਸ ਦਸ ਰਾਗਾਂ ਵਿਚ ਅਤੇ ਅੱਠ ਅੱਠ ਤਾਲਾਂ ਵਿਚ ਹਨ। ਇਕ ਸਵੇਰੇ ਗਾਈ ਜਾਂਦੀ ਹੈ, ਇਕ ਰਾਤੀਂ। ਇਹ ਦੋਵੇਂ ਗੁਲਦਸਤੇ ਰਬਾਬੀ ਭਾਈ ਤਾਬਾ ਜੀ ਨੇ ਲਿਖਵਾਏ ਸਨ। ਇਨ੍ਹਾਂ ਦੀ ਬੰਦਸ਼ ਕਿਸੇ ਚੰਗੇ ਗਵੱਈਏ ਦੀ ਕੀਤੀ ਜਾਪਦੀ ਹੈ। ਇਉਂ ੧੧੯ ਰਾਗਾਂ ਵਿਚ ੩੧੧ ਸ਼ਬਦ ਰੀਤਾਂ ਦੀਆਂ ਟਿਊਨਾਂ ਨੂੰ ਸੁਰ ਲਿਪੀ ਵਿਚ ਲਿਖਿਆ ਗਿਆ ਹੈ।

**ਤੀਜੇ ਭਾਗ** ਵਿਚ ਰਾਗਾਂ ਦਾ ਵੇਰਵਾ ਹੈ। ਇਸ ਵਿਚ ਆਏ ਰਾਗਾਂ ਦੇ ਆਰੋਹ ਅਵਰੋਹ, ਜਾਤੀ ਠਾਠ ਵਗੈਰਾ ਹਨ।

**ਤਾਲ ਠੇਕੇ** ਇਹ ਸ਼ਬਦ ਰੀਤਾਂ ਜਿਨ੍ਹਾਂ ਤਾਲਾਂ ਵਿਚ ਹਨ, ਉਨ੍ਹਾਂ ਤਾਲਾਂ ਦੇ ਠੇਕੇ ਸ਼ੁਰੂ ਵਿਚ ਹੀ ਲਿਖ ਦਿਤੇ ਹਨ।

ਯਤਨ ਇਹ ਕੀਤਾ ਗਿਆ ਹੈ ਕਿ ਜੋ ਸ਼ਬਦ ਰੀਤਾਂ ਸ਼ੁੱਧ ਰਾਗਾਂ ਵਿਚ ਹੋਣ, ਉਨ੍ਹਾਂ ਨੂੰ ਹੀ ਲਿਖਿਆ ਜਾਵੇ; ਪਰ ਕਿਤੇ ਕਿਤੇ ਪੁਰਾਤਨ ਰੀਤਾਂ ਵਿਚ ਇਹੋ ਜਿਹੀ ਸੁਰ ਵੀ ਲੱਗੀ ਹੋਈ ਹੈ ਜੋ ਉਸ ਰਾਗ ਵਿਚ ਪ੍ਰਵਾਨ ਨਹੀਂ, ਪਰ ਰੀਤ ਦੀ ਸੁੰਦਰਤਾ ਅਤੇ ਪੁਰਾਤਨਤਾ ਨੂੰ ਕਾਇਮ ਰੱਖਣ ਹਿਤ ਉਸ ਨੂੰ ਰਹਿਣ ਦਿੱਤਾ ਗਿਆ ਹੈ। ਸੰਗੀਤ ਅਨੁਸਾਰ ਐਸੇ ਸੁਰ ਨੂੰ ਵਿਵਾਦੀ ਸਮਝਿਆ ਜਾਂਦਾ ਹੈ।

ਪੁਰਾਤਨ ਰੀਤਾਂ ਵਿਚੋਂ ਕੁਝ ਸ਼ਬਦ ਰੀਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਰਾਗਾਂ ਅਨੁਸਾਰ ਨਹੀਂ, ਉਨ੍ਹਾਂ ਰੀਤਾਂ ਨੂੰ ਉਸੇ ਤਰ੍ਹਾਂ ਰਹਿਣ ਦਿੱਤਾ ਗਿਆ ਹੈ। ਉਂਝ ਵੱਧ ਤੋਂ ਵੱਧ ਯਤਨ ਕੀਤਾ ਗਿਆ ਹੈ ਕਿ ਜਿਸ

ਰਾਗ ਵਿਚ ਜੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਸੇ ਰਾਗ ਵਿਚ ਉਸ ਦੀ ਸੁਰ ਲਿਪੀ ਹੋਵੇ ।

ਰਾਗਾਂ ਦੀ ਥਿਊਰੀ (ਸ਼ਾਸਤ੍ਰੀਯ ਵਿਵਰਣ) ਤੇ ਅਨੇਕ ਪੁਸਤਕਾਂ ਛਪੀਆਂ ਹੋਈਆਂ ਹਨ । ਮੈਂ ਇਹ ਪੁਸਤਕ ਕੇਵਲ ਪੁਰਾਤਨ ਸ਼ਬਦ ਰੀਤਾਂ ਨੂੰ ਸਾਂਭਣ ਅਤੇ ਪ੍ਰਚਾਰ ਹਿਤ ਛਪਾਉਣ ਦਾ ਉੱਦਮ ਕੀਤਾ ਹੈ । ਸਤਿਗੁਰੂ ਨੇ ਅਪਾਰ ਕਿਰਪਾ ਕਰਕੇ ਮੈਥੋਂ ਇਹ ਸੇਵਾ ਕਰਵਾਈ ਹੈ । ਮਤਿ ਮੇਰੀ ਥੋੜ੍ਹੀ ਹੈ ਤੇ ਮੈਂ ਆਪਣੇ ਆਪ ਨੂੰ ਗੁਣੀ ਜਨਾਂ ਦੇ ਚਰਨਾਂ ਦੀ ਧੂੜ ਸਮਝਦਾ ਹਾਂ । ਮੈਂ ਆਪਣੀ ਇਸ ਤੁੱਛ ਮਿਹਨਤ ਨੂੰ ਸਫਲ ਸਮਝਾਂਗਾ, ਜੇ ਇਸ ਪੁਸਤਕ ਨੂੰ ਪੜ੍ਹ ਕੇ ਸਿੱਖ ਰਾਗੀ ਆਪਣੀਆਂ ਅਮੋਲਕ ਸ਼ਬਦ ਰੀਤਾਂ, ਜੋ ਉਨ੍ਹਾਂ ਨੇ ਪ੍ਰਸਿੱਧ ਗੁਣੀ ਜਨਾਂ ਤੋਂ ਪ੍ਰਾਪਤ ਕੀਤੀਆਂ ਹਨ, ਨੂੰ ਸੁਰ ਲਿਪੀ ਵਿਚ ਲਿਖ ਕੇ ਪੰਥ ਦੇ ਭਲੇ ਲਈ ਆਪ ਛਪਾਉਣ ਜਾਂ ਕੋਈ ਪੰਥਕ ਜਥੇਬੰਦੀ ਐਸਾ ਪ੍ਰਬੰਧ ਕਰੇ ।

ਗੁਰੂ ਪੰਥ ਦਾ ਦਾਸ
ਗਿਆਨ ਸਿੰਘ
ਨੰ: ੧੦ ਮਥਰਾ ਰੋਡ
ਜੰਗਪੁਰਾ ਬੀ., ਨਵੀਂ ਦਿੱਲੀ ।

ਮਿਤੀ ੧੩-੧-੬੧

# 'ਗੁਰਬਾਣੀ ਸੰਗੀਤ' ਤੇ ਇਸ ਦੇ ਕਰਤਾ ਬਾਰੇ ਕੁਝ ਸ਼ਬਦ

ਸੰਗੀਤ ਇਕ ਕੋਮਲ ਕਲਾ ਹੈ। ਜਿਸ ਦਾ ਸਿੱਧਾ ਸੰਬੰਧ ਮਨੁੱਖ ਦੀਆਂ ਅੰਤਰ-ਆਤਮਾ ਦੀਆਂ ਭਾਵਨਾਵਾਂ ਨਾਲ ਹੈ। ਇਸੇ ਲਈ ਸੰਸਾਰ ਭਰ ਵਿਚ ਦਿਲਾਂ ਦੀ ਡੂੰਘਾਣਾਂ ਤਕ ਪਹੁੰਚਣ ਲਈ ਸੰਗੀਤ ਨੂੰ ਸਭ ਤੋਂ ਵਧੀਆ ਵਸੀਲਾ ਸਮਝਿਆ ਜਾ ਰਿਹਾ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੀ ਧੁਰ ਕੀ ਬਾਣੀ ਜਨ-ਸਾਧਾਰਣ ਤਕ ਪਹੁੰਚਾਣ ਲਈ ਸੰਗੀਤ ਨੂੰ ਸਾਧਨ ਬਣਾਇਆ। ਗੁਰੂ ਜੀ ਨੇ ਉਨ੍ਹਾਂ ਰੱਬੀ ਬਚਨਾਂ ਨੂੰ ਲੋਕਾਂ ਸਾਹਮਣੇ ਗਾਇਆ ਤੇ ਆਪਣੇ ਸਾਥੀ ਮਰਦਾਨੇ ਦੇ ਹੱਥ ਰਬਾਬ ਦੇ ਕੇ ਆਖਿਆ 'ਵਜਾ ਰਬਾਬ ਮਰਦਾਨਿਆ ਧੁਰ ਕੀ ਬਾਣੀ ਆਈ ਆ'। ਇਤਿਹਾਸ ਗਵਾਹ ਹੈ ਕਿ ਜਦ ਗੁਰਬਾਣੀ ਸੰਗੀਤ ਨਾਲ ਮਿਲਾ ਕੇ ਗਾਈ ਗਈ ਤਾਂ ਅਤਿ ਕਠੋਰ ਹਿਰਦੇ ਵੀ ਕੋਮਲ ਬਣ ਗਏ ਤੇ ਸੱਜਣ ਠੱਗ ਵਰਗੇ ਦੇ ਮੈਲੇ ਮਨ ਦੀ ਸਾਰੀ ਮੈਲ ਧੋਤੀ ਗਈ।

ਗੁਰੂ ਗ੍ਰੰਥ ਸਾਹਿਬ ਵਿਚ ਨਿਤ ਨੇਮ ਦੀਆਂ ਬਾਣੀਆਂ ਨੂੰ ਛੱਡ ਕੇ ਬਾਕੀ ਸਾਰੀ ਰਚਨਾ ਰਾਗਾਂ ਤੇ ਰਾਗਣੀਆਂ ਵਿਚ ਹੈ। ੩੧ ਰਾਗ ਰਾਗਣੀਆਂ ਤੇ ਅਗੋਂ ਇਨ੍ਹਾਂ ਦੀਆਂ ਅਨੇਕਾਂ ਕਿਸਮਾਂ ਦੀ ਵਰਤੋਂ ਕੀਤੀ ਗਈ ਹੈ। ਸਿੱਖ ਇਸੇ ਲਈ ਆਪਣੇ ਨਿਤ-ਨੇਮ ਵਿਚ ਗੁਰਦੁਆਰੇ ਕੀਰਤਨ ਨੂੰ ਵਿਸ਼ੇਸ਼ ਥਾਂ ਦਿੰਦੇ ਹਨ, ਕਿਉਂਕਿ ਕੀਰਤਨ ਰਾਹੀਂ ਬਾਣੀ ਦਾ ਪ੍ਰਭਾਵ ਦਿਲ ਤੇ ਆਤਮਾ ਦੀਆਂ ਡੂੰਘਾਣਾਂ ਤਕ ਪਹੁੰਚਦਾ ਹੈ। ਜਿਤਨਾ ਵਧ ਖਜ਼ਾਨਾ ਗੁਰਮਤਿ ਸੰਗੀਤ ਦਾ ਗੁਰੂ ਗ੍ਰੰਥ ਸਾਹਿਬ ਵਿਚ ਸਾਂਭਿਆ ਪਿਆ ਹੈ, ਉਤਨਾ ਇਸ ਤੋਂ ਲਾਭ ਉਠਾਉਣ ਦਾ ਜਤਨ ਨਹੀਂ ਹੋਇਆ। ਕੁਝ ਸਮਾਂ ਪਹਿਲਾਂ ਤਾਂ ਉਸਤਾਦੀ ਸ਼ਗਿਰਦੀ ਤੇ ਕੁਝ ਗੁਰਮਤਿ ਸੰਗੀਤ ਸਕੂਲਾ ਦੀ ਪ੍ਰਣਾਲੀ ਚਲਦੀ ਰਹੀ ਹੈ। ਉਸ ਵਿਚ ਉਸਤਾਦ ਸੰਗੀਤਕਾਰ ਸਿਖਾਇਆ ਕਰਦੇ ਸਨ, ਤੇ ਸਗਿਰਦ ਸਾਲਾਂ ਬੱਧੀ ਅਭਿਆਸ ਕਰਕੇ ਸੰਗੀਤ ਵਿਚ ਨਿਪੁੰਨਤਾ ਪ੍ਰਾਪਤ ਕਰਦੇ ਸਨ। ਪਰ ਹੁਣ ਨਾ ਉਨ੍ਹਾਂ ਸਕੂਲਾਂ ਦੀ ਮਰਯਾਦਾ ਰਹੀ ਹੈ ਤੇ ਨਾ ਹੀ ਸਿੱਖਣ ਸਿਖਾਣ ਦਾ ਸ਼ੌਕ ਦਿਸਦਾ ਹੈ।

ਸ: ਗਿਆਨ ਸਿੰਘ ਜੀ ਐਬਟਾਬਾਦ ਉਨ੍ਹਾਂ ਗੁਰਮੁਖਾਂ ਵਿਚੋਂ ਹਨ, ਜਿਨ੍ਹਾਂ ਨੇ ਆਪਣੇ ਸਾਰੇ ਜੀਵਨ ਵਿਚ ਵਧ ਤੋਂ ਵਧ ਸਮਾਂ ਕੀਰਤਨ ਕੀਤਾ ਤੇ ਸੰਗੀਤ ਸਿਖਿਆ, ਇਸ ਵਿਚ ਨਿਪੁੰਨਤਾ ਪ੍ਰਾਪਤ ਕੀਤੀ ਅਤੇ ਹੁਣ ਤਕ ਇਨ੍ਹਾਂ ਦੀ ਲਗਨ ਵਧਦੀ ਜਾ ਰਹੀ ਹੈ। ੬੫ ਸਾਲ ਤੋਂ ਵਧ ਸਮਾਂ ਆਪ ਕੀਰਤਨ ਕਰਦੇ ਰਹੇ ਹਨ ਤੇ ਇਤਨਾ ਲੰਮਾਂ ਸਮਾਂ ਕੀਰਤਨ ਬਾਰੇ ਜਾਣਕਾਰੀ ਪ੍ਰਾਪਤ ਕਰਨਾ ਹੀ ਇਨ੍ਹਾਂ ਦਾ ਮੁਖ ਦਿਲਪ੍ਰਚਾਵਾ ਰਿਹਾ ਹੈ। ਆਪ ਨੇ ਸਾਰੇ ਤਜਰਬੇ ਤੇ ਸਿਖਿਆ ਨੂੰ ਗੁਰਬਾਣੀ ਸੰਗੀਤ ਵਿਚ ਅੰਕਿਤ ਕਰ ਦਿਤਾ ਹੈ। ਸੰਗੀਤ ਅਚਾਰੀਆ ਤਾਂ ਹੋਰ ਵੀ ਬੜੇ ਹੋਣਗੇ ਪਰ ਗੁਰਮਤਿ ਸੰਗੀਤ ਬਾਰੇ ਇਤਨੀ ਵਿਸ਼ਾਲ ਜਾਣਕਾਰੀ ਸ਼ਾਇਦ ਹੀ ਹੋਰ ਕਿਸੇ ਦੀ ਹੋਵੇ। ਜੇ ਕਿਸੇ ਕੋਲ ਸੰਗੀਤ ਗਿਆਨ ਹੈ ਤਾਂ ਉਹ ਉਸ ਨੂੰ ਦਸਣਾ ਨਹੀਂ ਆਉਂਦਾ। ਸ: ਗਿਆਨ ਸਿੰਘ ਜਿਥੇ ਕੀਰਤਨ ਬਾਰੇ ਚੋਖਾ ਕੁਝ ਜਾਣਦੇ ਹਨ, ਉਥੇ ਇਸ ਬਾਰੇ ਬਿਆਨ ਦੇਣ ਦੀ ਸਮਰਥਾ ਵੀ ਕਮਾਲ ਦੀ ਰਖਦੇ ਹਨ। ਇਨ੍ਹਾਂ ਦੀ ਇਸ ਮਹੱਤਵ ਪੂਰਨ ਕਿਰਤ ਨੂੰ ਪੰਥ ਨੇ ਪਸੰਦ ਕੀਤਾ ਹੈ ਤਾਂ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਦੀ ਦੂਜੀ ਐਡੀਸ਼ਨ ਪ੍ਰਕਾਸ਼ਤ ਕਰ ਰਹੀ ਹੈ। ਇਹ ਪੁਸਤਕ ਗੁਰਮਤਿ ਸੰਗੀਤ ਵਿਚ ਦਿਲਚਸਪੀ ਰਖਣ ਵਾਲਿਆਂ ਉਹਨਾਂ ਸਭ ਲੋਕਾਂ ਲਈ ਬੇਹੱਦ ਲਾਹੇਵੰਦੀ ਰਹੇਗੀ ਜੋ ਉਸਤਾਦ ਸੰਗੀਤਕਾਰਾਂ ਕੋਲ ਸਾਲਾਂ ਬੱਧੀ ਰਹਿ ਕੇ ਵੀ ਗੁਰਮਤਿ ਸੰਗੀਤ ਬਾਰੇ ਜਾਣਕਾਰੀ ਪ੍ਰਾਪਤ ਨਹੀਂ ਕਰ ਸਕਦੇ। ਕੀਰਤਨ ਕਰਨ ਵਾਲਿਆਂ ਲਈ ਇਹ ਇਕ ਸੁਚੱਜੀ ਗਾਈਡ ਹੈ, ਜਿਸ ਦੀ ਮਦਦ ਨਾਲ ਉਹ ਗੁਰਮਤਿ ਸੰਗੀਤ ਨੂੰ ਠੀਕ ਸੁਰਾਂ ਤੇ ਸੰਗੀਤਕ ਵਿਸ਼ੇਸ਼ਤਾਈਆਂ ਨਾਲ ਗਾਇਨ ਕਰ ਸਕਦੇ ਹਨ।

ਭਜਨ ਸਿੰਘ ਗਿਆਨੀ
ਸੂਚਨਾ ਅਧਿਕਾਰੀ,
ਗੁਰਦੁਆਰਾ ਪ੍ਰਬੰਧਕ ਕਮੇਟੀ, ਸੂਬਾ ਦਿੱਲੀ।

13-1-1961

# ਭੂਮਿਕਾ

## ਗੁਰਬਾਣੀ ਸੰਗੀਤ–ਦੂਜੀ ਐਡੀਸ਼ਨ

੧੯੬੧ ਵਿਚ ਜਦੋਂ 'ਗੁਰਬਾਣੀ ਸੰਗੀਤ' ਪਹਿਲੀ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਆਪਣੇ ਪ੍ਰੈਸ ਵਿਚ ਛਪਵਾਇਆ ਤਾਂ ਇਸ ਦੀ ਵਿਕਰੀ ਬਹੁਤ ਥੋੜੀ ਸੀ, ਸਮਾਂ ਪਾ ਕੇ ਇਸ ਦੀ ਮੰਗ ਬਹੁਤ ਵਧ ਗਈ, ਨਵੀਂ ਐਡੀਸ਼ਨ ਕੱਢਣ ਵਾਸਤੇ ਮੈਂ ਯਤਨ ਅਰੰਭਿਆ ਤੇ ਹਰ ਤਰ੍ਹਾਂ ਇਸ ਨੂੰ ਅਜ ਦੇ ਸਮੇਂ ਦੀ ਲੋੜ ਮੁਤਾਬਿਕ ਪੂਰਾ ਕੀਤਾ। ਹੁਣ ਹਰ ਇਕ ਰਾਗ ਦੇ ਆਦਿ ਵਿਚ ਸ਼ਾਸਤ੍ਰੀਯ ਵਿਵਰਣ ਦਿਤਾ ਗਿਆ ਹੈ, ਵਾਦੀ, ਸਮਵਾਦੀ, ਠਾਠ, ਗਾਣ ਦਾ ਸਮਾਂ, ਕੋਮਲ ਤੀਬਰ ਤੇ ਵਰਜਿਤ, ਸੁਰਾਂ, ਜਾਤ, ਪਕੜ ਤੇ ਵਿਸਥਾਰ, ਜਿਨ੍ਹਾਂ ਨਾਲ ਰਾਗ ਸਪਸ਼ਟ ਹੋ ਜਾਂਦਾ ਹੈ ਤੇ ਮਿਹਨਤ ਕਰਨ ਨਾਲ ਪੱਕ ਜਾਂਦਾ ਹੈ, ਦਿਤੇ ਗਏ ਹਨ।

ਇਸ ਸਮੇਂ ਮੇਰੇ ਪਾਸ ੧੮੪ ਰਾਗਾਂ ਵਿਚ ਨੋਟੇਸ਼ਨ ਕੀਤੀਆਂ ਹੋਈਆਂ ੫੪੧ ਸ਼ਬਦ ਰੀਤਾਂ ਦਾ ਸੰਗ੍ਰਹਿ ਹੈ ਤੇ ਇਸ ਵਿਚ ਹੋਰ ਵਾਧਾ ਹੁੰਦਾ ਰਹਿੰਦਾ ਹੈ। ਦੂਜੀ ਐਡੀਸ਼ਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ੬੭ ਰਾਗ ਤੇ ਬਾਹਰੋਂ ੬੧ ਕੁਲ ੧੨੮ ਰਾਗਾਂ ਵਿਚ ਸ਼ਬਦ ਰੀਤਾਂ ਦਿਤੀਆਂ ਗਈਆਂ ਹਨ।

ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਸਟੇਟ ਨੇ ਮਈ ੧੯੭੦ ਤੋਂ ਇਕ ਵਿਦਿਆਲਾ ਕੀਰਤਨ ਅਤੇ ਧਾਰਮਕ ਸਿਖਲਾਈ ਲਈ ਗੁਰਦੁਆਰਾ ਬਾਲਾ ਸਾਹਿਬ ਦਿੱਲੀ ਵਿਚ ਖੋਲ੍ਹ ਦਿਤਾ ਹੈ, ਇਸ ਵਿਚ ਇਸ ਸਮੇਂ ਪੰਦਰਾਂ ਵਿਦਿਆਰਥੀ ਹਨ, ਕੀਰਤਨ ਦੀ ਖੋਜ ਅਤੇ ਤਰੱਕੀ ਲਈ ਬੜੇ ਉੱਦਮ ਤੇ ਪੁਰਸ਼ਾਰਥ ਦੀ ਲੋੜ ਹੈ। ਵਾਹਿਗੁਰੂ ਕ੍ਰਿਪਾ ਕਰੇ ਤਾਂ ਜੋ ਗੁਰਮੁਖ ਅਤੇ ਵਿਦਵਾਨ ਰਾਗੀ ਸੱਜਣ ਇਸ ਪਾਸੇ ਧਿਆਨ ਦੇਣ।

ਜਿਥੇ ਭਾਰਤ ਵਿਚ ਅਨੇਕਾਂ ਸੰਗੀਤ ਵਿਦਿਆਲੇ ਸਰਕਾਰ ਵਲੋਂ ਜਾਂ ਸਰਕਾਰ ਦੀ ਮਦਦ ਨਾਲ ਚਲ ਰਹੇ ਹਨ, ਅਤੇ ਰੇਡੀਓ ਦੇ ਨਾਲ ਹੁਣ ਟੈਲੀਵੀਯਨ ਵੀ ਆ ਗਿਆ ਹੈ ਤੇ ਰਾਗ ਦੇ ਸਿਖਣ, ਗਾਣ ਅਤੇ ਸੁਨਣ ਉਤੇ ਕ੍ਰੋੜਾਂ ਰੁਪਏ ਖਰਚ ਹੋ ਰਹੇ ਹਨ, ਉਥੇ ਸਿੱਖ ਪੰਥ ਤੇ ਸਿਖ ਰਾਗੀਆ ਨੂੰ ਸੋਚਣਾ ਹੋਵੇਗਾ ਕਿ ਉਹਨਾਂ ਨੂੰ 'ਦਿਨੁ ਰੈਨਿ ਕੀਰਤਨੁ ਗਾਈਐ' ਦੀਆਂ ਲੀਹਾਂ ਤੇ ਚਲਣ ਲਈ ਕੀ ਕੁਝ ਕਰਨਾ ਹੋਵੇਗਾ।

ਮੈਨੂੰ ਖੁਸ਼ੀ ਹੈ ਕਿ ਪੁਸਤਕ ਦੀ ਪਹਿਲੀ ਐਡੀਸ਼ਨ ਖਤਮ ਹੋਣ ਤੇ ਇਹ ਦੂਜੀ ਵਾਰ ਛਾਪ ਕੇ ਪਾਠਕਾਂ ਤੱਕ ਪਹੁੰਚ ਰਹੀ ਹੈ।

ਦਾਸ—
ਗਿਆਨ ਸਿੰਘ

13–1–1961



**ਗੁਰਪੁਰਵਾਸੀ ਸ੍ਰ: ਗਿਆਨ ਸਿੰਘ ਜੀ ਐਬਟਾਬਾਦ, ਲੇਖਕ 'ਗੁਰਬਾਣੀ ਸੰਗੀਤ'**

ਆਪ ਸੰਗੀਤ ਸਬੰਧੀ ਸਮਿਗਰੀ ਇਕੱਠੀ ਕਰਨ ਵਿਚ ਵਧੇਰੇ ਸਮਾਂ ਰੁਝੇ ਰਹਿੰਦੇ ਸਨ। ਬਹੁਤ ਸਾਰੀਆਂ ਸੁਰਾਂ ਤਾਲਾਂ ਨੂੰ ਉਨ੍ਹਾਂ ਨੇ ਆਪ ਸਾਜ਼ਾਂ ਤੇ ਅਜ਼ਮਾਇਆ ਸੀ।

# ਸ੍ਵਰ ਲਿਪੀਆਂ ਦੇ ਚਿੰਨ੍ਹ

| | ਮੰਦਰ ਸਪਤਕ | ਮਧ ਸਪਤਕ | ਤਾਰ ਸਪਤਕ |
|---|---|---|---|
| ਤਿੰਨ ਸਪਤਕ ਸੁਧਸ੍ਵਰ ) | ਸ ਰ਼ ਗ਼ ਮ਼ ਧ਼ ਨ਼ | ਸ ਰ ਗ ਮ ਪ ਧ ਨ | ਸਂ ਰਂ ਗਂ ਮਂ ਪਂ ਧਂ ਨਂ |
| ਕੋਮਲ, ਸ੍ਵਰ ਤੀਬਰ ਮੱਧਮ ) | ਰ਼̱ ਗ਼̱ ਮ'਼ ਧ਼̱ ਨ਼̱ | ਰ̱ ਗ̱ ਮ' ਧ̱ ਨ̱ | ਰ̱ਂ ਗ̱ਂ ਮਂ' ਧ̱ਂ ਨ̱ਂ |

| | |
|---|---|
| ਪ — — <br> ਰੇ ऽ ऽ | ਉੱਨੀਆਂ ਮਾਤ੍ਰਾ ਹੋਰ ਵਜਾਓ ਉਸੀ ਸ੍ਵਰ ਨੂੰ ਪਾ ਪਾ ਪਾ <br> ਅੱਖਰਾਂ ਨੂੰ ਲੰਬਾ ਕਰਨਾ ਰੇ ਏ ਏ |
| ਧਪਮਪ ‿ | ਦੋ ਯਾ ਵਧੀਕ ਇਕੱਠੇ ਸ੍ਵਰ ਇਕ ਮਾਤ੍ਰ ਵਿਚ ਵਜਾਓ |
| × | ਸਮ, ਯਾ ਗੁਰ ਜਿਥੋਂ ਤਾਲ ਸ਼ੁਰੂ ਹੋਵੇ ੦ ਖਾਲੀ, ੧. ੨. ੩. <br> ਤਾਲੀ ਦੇ ਚਿੰਨ੍ਹ |
| * * <br> * * ] | ਚੁਪ ਰਹਿਣ ਲਈ ਸ/* ) ਸਿਰਫ ਸਾਜ ਵਜਾਓ । |
| ⁀ਗ <br> ਮ | ਉਤਲੀ ਸੁਰ ਛੋਹ ਕੇ ਹੇਠਲੀ ਸੁਰ ਵਜਾਓ ਯਾ ਗਾਓ। ਇਸ ਨੂੰ ਕਣ ਆਖਦੇ ਹਨ । |
| (ਮ) | ਉਤਲੀ ਸੁਰ ਹੇਠਲੀ ਸੁਰ ਨਾਲ ਵਜਾਓ ਪਮਗਮ ਇਕ ਮਾਤਰਾ ਵਿਚ । |
| ਸ — <br> ऽ ऽ <br> ਤੇ ਰੇ ] | ਪਹਿਲੀ ਵਾਰ ਮਾਤ੍ਰਾ ਦੂਜੀ ਵਾਰ ਅਖਰ ਅਗੇ ਗਾਉਣ ਵੇਲੇ |
| ਧਪ, ਮ ‿ <br> —ਪ ਮ ‿ | ਅੱਧੇ ਮਾਤਰੇ ਵਿਚ ਧਾ ਪਾ ਅੱਧੇ ਵਿਚ ਮਾਂ ਧਪਮਮ ਯਾ ਪਪਮਮ |

# ਤਾਲ ਠੇਕੇ

## ਪਉੜੀ

| ਮਾਤ੍ਰਾ | ੧ | ੨ | ੩ | ੪ |
|---|---|---|---|---|
| ਠੇਕਾ | ਗੇ | ਤਿਟ | ਤਾ | ਗੇਤਾ |
| ਤਾਲੀ | × | | | |

## ਦਾਦਰਾ

| ਮਾਤ੍ਰਾ | ੧ | ੨ | ੩ | ੪ | ੫ | ੬ |
|---|---|---|---|---|---|---|
| ਠੇਕਾ | ਧਾ | ਧਿੰ | ਧਾ | ਧਾ | ਤਿੰਨ | ਤਾ |
| ਤਾਲੀ | × | | | ੦ | | |

## ਢਾਈ ਤਾਲ

| ਮਾਤ੍ਰਾ | ੧ | ੨ | ੩ | ੪ | ੫ | ੬ | ੭ |
|---|---|---|---|---|---|---|---|
| ਠੇਕਾ | ਤੀਂ | ਤੀਂ | ਤਕ | ਧੀਂ | ਧੀਂ | ਧਾਗੇਂ | ਤ੍ਰਿਕੜ |
| ਦੂਜਾ ਠੇਕਾ | ਧਾ | ਦੀਂ | ਤਾ | ਤਿਟ | ਕਤ | ਗਿਦੀ | ਗਨ |
| ਤਾਲੀ | ੦ | | | ੨ | | ੩ | |

## ਰੂਪਕ ਯਾ ਗੀਤ

| ਮਾਤ੍ਰਾ | ੧ | ੨ | ੨ | ੪ | ੫ | ੬ | ੭ |
|---|---|---|---|---|---|---|---|
| ਠੇਕਾ | ਤੀਂ | ऽ | ਤ੍ਰਕ | ਧੀਂ | ऽ | ਧਾ | ਗੇ |
| ਦੂਜਾ ਠੇਕਾ | ਧੀਂ: | ਧਾ | ਤ੍ਰਕ | ਧੀਂ | ਧੀਂ | ਧਾ | ਤ੍ਰਕ |
| ਤੀਜਾ ,, | ਧੀਂ | ऽ | ਤਕ | ਧੀਂ | ऽ | ਧਾ | ਧਾ |
| ਤਾਲੀ | ੦ | | | ੨ | | ੩ | |

## ਤਲਵਾੜਾ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ |
|---|---|---|---|---|---|---|---|---|
| ਠੇਕਾ | ਧਾ | ਧਾਗੇ | ਧਿੰ | ਤਾ | ਤਾ | ਤਾਗੇ | ਤਿੰ | ਤਾ |
| ਤਾਲੀ | × | | | | ੨ | | | |

## ਮੱਤ ਤਾਲ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ |
|---|---|---|---|---|---|---|---|---|---|
| ਠੇਕਾ | ਧੀਂ | ਤ੍ਰਿਕੜ | ਧੀਂ | ਧਾ | ਤਿ | ਟਾ | ਧਾਗੇ | ਨਧਾ | ਤ੍ਰਿਕੜ |
| ਦੂਜਾ ਠੇਕਾ | ਧਾ | ਧਿੰ | ਨਕ | ਧਿੰ | ਨਕ | ਤਿਟ | ਕਤਾ | ਗਿਦੀ | ਗਨ |
| ਤਾਲੀ | × | | ੨ | | | ੩ | | | |

## ਝਪ ਤਾਲ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ |
|---|---|---|---|---|---|---|---|---|---|---|
| ਠੇਕਾ | ਧਾ | ਤ੍ਰਿਕੜ | ਧਿੰ | ਧਿੰ | ਨਾ | ਤਿ | ਟਾ | ਧਿੰ | ਧਿੰ | ਨਾ |
| ਦੂਜਾ ਠੇਕਾ | ਧਿੰ | ਨਗ | ਧਿੰ | ਧਿੰ | ਨਗ | ਕ | ਤਾ | ਧਿੰ | ਧਿੰ | ਨਗ |
| ਤਾਲੀ | × | | ੨ | | | ੦ | | ੩ | | |

## ਸੂਲ ਫ਼ਾਕ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ |
|---|---|---|---|---|---|---|---|---|---|---|
| ਠੇਕਾ | ਧਾ | ਤ੍ਰਿਕੜ | ਧਿੰ | ਨਾ | ਕ | ਤੀ | ਧਾ | ਧਾ | ਤਿੰ | ਨਾ |
| ਦੂਜਾ ਠੇਕਾ | ਧਾ | ਧਾ | ਧੀਂ | ਨਾ | ਕਿਟ | ਧਾ | ਤਿਟ | ਕਤਾ | ਗਿਦੀ | ਗਨ |
| ਤਾਲੀ | × | | ੦ | | ੨ | | ੩ | | ੦ | |

## ਭਾਨ ਮਤੀ, ਯਾ ਚਾਰ ਤਾਲ, ਦੀ ਸਵਾਰੀ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ |
|---|---|---|---|---|---|---|---|---|---|---|---|
| ਠੇਕਾ | ਧਿੰ | ਧਿੰ | ਧਾਗੇ | ਤ੍ਰਿਕੜ | ਤਿੰ | ਨਾ | ਕ | ਤੀ | ਧਾਗੇ | ਨਧਾ | ਤ੍ਰਿਕੜ |
| ਦੂਜਾ ਠੇਕਾ | ਧਾ | ਤ੍ਰਿਕ | ਧਿੰ | ਨਗ | ਧਿਟ | ਧਿਟ | ਧਾਗੇ | ਤਿਟ | ਤਿੰ | ਗਿਦੀ | ਗਨ |
| ਤਾਲੀ | × | | | | ੨ | | ੩ | | ੪ | | |

## ਜਗਪਾਲ ਤਾਲ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ |
|---|---|---|---|---|---|---|---|---|---|---|---|
| ਠੇਕਾ | ਧਾ | ਧਿਕ | ਨਗ | ਧੂੰ | ਨਾ | ਧੁਮ | ਕਿਟ | ਤਿਟ | ਕਤਾ | ਗਿਦੀ | ਗਨ |
| ਤਾਲੀ | × | | | | | ੨ | | ੩ | | ੪ | |

## ਚਾਰ ਤਾਲ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |
|---|---|---|---|---|---|---|---|---|---|---|---|---|
| ਠੇਕਾ | ਧੀਂ | ਧੀਂ | ਧਾਗੇ | ਤ੍ਰਿਕੜ | ਤਿੰ | ਨਾ | ਤਿੰ | ਤਿੰ | ਧਾਗੇ | ਤ੍ਰਿਕੜ | ਧੀਂ | ਨਾ |
| ਦਜਾ ਠੇਕਾ | ਧਾ | ਧਾ | ਧਿੰ | ਤਾ | ਕ | ਤਾ | ਧਿੰ | ਤਾ | ਤਿਟ | ਕਤਾ | ਗਿਦੀ | ਗਿਨ |
| ਤਾਲੀ | × | | ੦ | | ੨ | | ੦ | | ੩ | | ੪ | |

## ਇਕ ਤਾਲਾ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |
|---|---|---|---|---|---|---|---|---|---|---|---|---|
| ਠੇਕਾ | ਧੀਂ | ਧੀਂ | ਧਾ | ਤ੍ਰਕ | ਤੂੰ | ਨਾ | ਕ | ਤਾ | ਧਾ | ਤ੍ਰਕ | ਧੀਂ | ਨਾ |
| ਤਾਲੀ | × | | ੦ | | ੨ | | ੦ | | ੩ | | ੪ | |

## ਜੈਤਾਲ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੩ | ੧੦ | ੧੧ | ੧੨ | ੧੩ |
|---|---|---|---|---|---|---|---|---|---|---|---|---|---|
| ਠੇਕਾ | ਧੀਂ | ਤ੍ਰਿਕੜ | ਧਿੰ | ਧਿੰ | ਧਾ | ਧਾ | ਤਿ | ਟਾ | ਧਿੰ | ਧਾ | ਧਾਗੇ | ਨਧਾ | ਤ੍ਰਿਕੜ |
| ਤਾਲੀ | × | | | | | ੨ | | | | ੩ | | ੪ | |

## ਚੰਚਲ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |
|---|---|---|---|---|---|---|---|---|---|---|---|---|---|---|
| ਠੇਕਾ | ਧਾ | ਧੀਂ | ऽ | ਧਾ | ਗੇ | ਤੀ | ऽ | ਤਾ | ਤੀ | ऽ | ਧਾ | ਗੇ | ਧੀਂ | ऽ |
| ਤਾਲੀ | × | | | ੨ | | | | ੦ | | | ੩ | | | |

## ਆੜਾ ਚੌਤਾਲਾ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |
|---|---|---|---|---|---|---|---|---|---|---|---|---|---|---|
| ਠੇਕਾ | ਧਾ | ऽਕੜ | ਧੀਂ | ਧੀਂ | ਧਾ | ਧਾ | ਤਿ | ਟਾ | ਧੀਂ | ਧੀਂ | ਧਾ | ਧਾਗੇ | ਨਧਾ | ਤ੍ਰਿਕੜ |
| ਦੂਜਾ ਠੇਕਾ | ਧੀਂ | ਤ੍ਰਿਕੜ | ਧੀਂ | ਨਾ | ਤੂੰ | ਨਾ | ਕ | ਤਾ | ਤ੍ਰਿਕੜ | ਧੀ | ਨਾ | ਧੀਂ | ਧੀ | ਨਾ |
| ਤਾਲੀ | × | | ੨ | | ੦ | | ੩ | | ੦ | | ੪ | | ੦ | |

## ਧਮਾਰ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |
|---|---|---|---|---|---|---|---|---|---|---|---|---|---|---|
| ਠੇਕਾ | ਤਾ | ਧੀਂ | ऽਕੜ | ਧੀਂ | ਧੀਂ | ਧਾਗੇ | ਤ੍ਰਿਕੜ | ਧਾਗੇ | ਤੀਂ | ऽਕੜ | ਤੀਂ | ਤੀਂ | ਤਾ | ਤ੍ਰਿਕੜ |
| ਦੂਜਾ ਠੇਕਾ | ਕ | ਧਿ | ਟ | ਧਿ | ਟ | ਧਾ | ऽ | ਗ | ਤਿ | ਟ | ਤਿ | ਟ | ਤਾ | ऽ |
| ਤਾਲੀ | × | | | | | ੨ | | ੦ | | | ੩ | | | |

## ਫਰੋਦਸਤ

| ਮਾਤ੍ਰਾ | ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ |
|---|---|---|---|---|---|---|---|---|---|---|---|---|---|---|
| ਠੇਕਾ | ਧਿੰ | ਧਿੰ | ਧਾਗੇ | ਤ੍ਰਿਕੜ | ਤਿ | ਨਾ | ਕ | ਤੀ | ਧਾਤ੍ਰਿ | ਕਿੜਧਿ | ਨਗ | ਧਾਤ੍ਰਿ | ਕਿੜਧਿ | ਨਗ |
| ਤਾਲੀ | × | | ੨ | | ੩ | | ੪ | | ੫ | | | ੬ | | |

## ਸਵਾਰੀ ਪੰਜ ਤਾਲ

| | | | | | |
|---|---|---|---|---|---|
| ਮਾਤ੍ਰਾ | ੧ ੨ ੩ | ੪ ੫ ੬ ੭ | ੮ ੯ ੧੦ ੧੧ | ੧੨ ੧੩ | ੧੪ ੧੫ |
| ਠੇਕਾ | ਧੀਂ ऽਤਾ ऽਕ | ਧਿੰ ਧਿੰ ਧਾ ਧਾ | ਤਿ ਟਾ ਧਿੰ ਧਿੰ | ਧਾ ਧਾਗੇ | ਨਧਾ ਤ੍ਰਿਕੜ |
| ਤਾਲੀ | × | ੨ | ੩ | ੩ | ੫ |

## ਤਿੰਨ ਤਾਲ

| | | | | |
|---|---|---|---|---|
| ਮਾਤ੍ਰਾ | ੧ ੨ ੩ ੪ | ੫ ੬ ੭ ੮ | ੯ ੧੦ ੧੧ ੧੨ | ੧੩ ੧੪ ੧੫ ੧੬ |
| ਠੇਕਾ | ਧਾ ਧਿੰ ਧਿੰ ਧਾ | ਧਾ ਧਿੰ ਧਿੰ ਧਾ | ਧਾ ਤਿੰ ਤਿੰ ਤਾ | ਤਾ ਧਿੰ ਧਿੰ ਧਾ |
| ਤਾਲੀ | × | ੨ | ੦ | ੩ |

## ਛੋਟਾ ਤਿੰਨ ਤਾਲ

| | | | | |
|---|---|---|---|---|
| ਮਾਤ੍ਰਾ | ੧ ੨ ੩ ੪ | ੫ ੬ ੭ ੮ | ੯ ੧੦ ੧੧ ੧੨ | ੧੩ ੧੪ ੧੫ ੧੬ |
| ਠੇਕਾ | ਧਾ ਧੀਂ ऽ ਧਾ | ਧਾ ਧੀਂ ऽ ਤਾ | ਤਾ ਤੀ ऽ ਧਾ | ਧਾ ਧੀਂ ऽ ਧਾ |
| ਤਾਲੀ | ੨ | ੨ | ੦ | ੩ |

## ਪੰਜਾਬੀ ਠੇਕਾ ਤਿੰਨ ਤਾਲ ਬਿਲੰਬਿਤ ਲਯ

| | | | | |
|---|---|---|---|---|
| ਮਾਤ੍ਰਾ | ੧ ੨ ੩ ੪ | ੫ ੬ ੭ ੮ | ੯ ੧੦ ੧੧ ੧੨ | ੧੩ ੧੪ ੧੫ ੧੬ |
| ਠੇਕਾ | ਧਾ ਧੀਂ ऽਗ ਧਾ | ਧਾ ਧੀਂ ऽਗ ਤਾ | ਤਾ ਤੀ ऽਗ ਤਾ | ਧਾ ਧੀਂ ऽਗ ਧਾ |
| ਦੂਜਾ | ਧਾਕੜਧੀਂऽਕੜਧਾ | ਧਾਗੇਨਾਤੀਂऽਕੜਤਾ | ਤਾ ऽਤੀ ऽਕੜ ਤਾ | ਧਾ ਕੜਧੀਂ ऽਕੜ ਧਾ |
| ਤਾਲੀ | × | ੨ | ੦ | ੩ |

## ਸਿਖਰ ਤਾਲ

| | | | | |
|---|---|---|---|---|
| ਮਾਤ੍ਰਾ | ੧ ੨ ੩ ੪ ੫ ੬ | ੭ ੮ ੯ ੧੦ ੧੧ ੧੨ | ੧੩ ੧੪ | ੧੫ ੧੬ ੧ |
| ਠੇਕਾ | ਧਾ ऽ ਤਿ ਰ ਕਿ ਟ | ਧੁੰ ਮ ਤਿ ਰ ਕਿ ਟ | ਤ ਕ | ਤ ਕਿ ਟ |
| ਤਾਲੀ | × | ੦ | ੨ | ੩ |

## ਖਟ ਤਾਲ

| | | | | | | | | | |
|---|---|---|---|---|---|---|---|---|---|
| ਮਾਤ੍ਰਾ | ੧ ੨ | ੩ ੪ | ੫ ੬ | ੭ ੮ | ੯ ੧੦ | ੧੧ ੧੨ | ੧੩ ੧੪ | ੧੫ ੧੬ | ੧੭ ੧੮ |
| ਠੇਕਾ | ਧਾ ऽ | ਤ੍ਰਕ ਧਾ | ਦੀਂ ਤਾ | ਧਾ ऽ | ਦੀ ਤਾ | ਦੀਂ ਦੀਂ | ਤਾ ਤ੍ਰਕ | ਤਿਟਕਤਾ | ਗਿਦੀ ਗਨ |
| ਤਾਲੀ | × | ੦ | ੨ | ੩ | ੦ | ੪ | ੫ | ੬ | ੦ |

## ਇੰਦ੍ਰ ਤਾਲ

| | | | | | | |
|---|---|---|---|---|---|---|
| ਮਾਤ੍ਰਾ | ੧ ੨ ੩ | ੪ ੫ ੬ ੭ | ੮ ੯ ੧੦ ੧੧ | ੧੨ ੧੩ ੧੪ ੧੫ | ੧੬ ੧੭ | ੧੮ ੧੯ |
| ਠੇਕਾ | ਧੀਂऽ ਤਾ ऽਕ | ਧੀਂ ਧੀਂ ਧਾ ਧਾ | ਤਿ ਟਾ ਧੀਂ ਧੀਂ | ਧਾ ਧੀਂ ਧੀਂ ਧਾ | ਧਿੰ ਧਾਗੇ | ਨਧਾ ਤ੍ਰਿਕੜ |
| ਤਾਲੀ | × | ੨ | ੩ | ੪ | ੫ | ੬ |

## ਮੱਤ ਤਾਲ ਯਾ ਅਸ਼ਠ ਤਾਲ

| | | | | | | | |
|---|---|---|---|---|---|---|---|
| ਮਾਤ੍ਰਾ | ੧ ੨ ੩ ੪ | ੫ ੬ | ੭ ੮ ੯ ੧੦ ੧੧ | ੧੨ ੧੩ | ੧੪ ੧੫ ੧੬ | ੧੭ ੧੮ | ੧੯ ੨੦ ੨੧ |
| ਠੇਕਾ | ਧਾ ਕੜਧਾ ऽਨ ਧੇ | ਤਾ ਤਾ | ਗਿਦੀ ਗ ਨ ਕੜਧਾ | ऽਨ ਤਿਟ | ਕਤ ਤਕ ਤਾ | ऽ ਤਿਟ | ਕਤਾ ਗਿਦੀ ਗਨ |
| ਤਾਲੀ | × | ੨ | ੩ | ੪ | ੫ | ੬ | ੭ |

# ਤਤਕਰਾ

# ਰਾਗ ਗਉੜੀ ਲਲਿਤਾ, ਤਾਲ ਧਮਾਰ, ਬਿਲੰਬਿਤ

ਰਾਮ ਜਪਉ ਜੀਅ ਐਸੇ ਐਸੇ ॥
ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥ ੧ ॥
ਦੀਨ ਦਇਆਲ ਭਰੋਸੇ ਤੇਰੇ ॥
ਸਭੁ ਪਰਵਾਰੁ ਚੜਾਇਆ ਬੇੜੇ ॥ ੧ ॥ ਰਹਾਉ ॥
ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥
ਇਸ ਬੇੜੇ ਕਉ ਪਾਰਿ ਲਘਾਵੈ ॥ ੨ ॥
ਗੁਰਪਰਸਾਦਿ ਐਸੀ ਬੁਧਿ ਸਮਾਨੀ ॥
ਚੂਕਿ ਗਈ ਫਿਰਿ ਆਵਨ ਜਾਨੀ ॥ ੩ ॥
ਕਹੁ ਕਬੀਰ ਭਜੁ ਸਾਰਿਗਪਾਨੀ ॥
ਉਰਵਾਰਿ ਪਾਰਿ ਸਭ ਏਕੋ ਦਾਨੀ ॥ ੪ ॥

(ਗਉੜੀ ਕਬੀਰ ਜੀ, ਪੰਨਾ ੩੩੭)

## ਅਸਥਾਈ

| | | | | | | | | | | | | | |
|---|---|---|---|---|---|---|---|---|---|---|---|---|---|
| X | | | | | ੨ | | ੦ | | | ੩ | | | |
| | | | ਰੁ | ਗ | ਮਗ | ਰੁਸ | ਨ਼ | ਸ | — | ਨ਼ | ਸ | ਗ | ਮ |
| | | | ਰਾ | ऽ | ऽऽ | ਮਜ | ਪਉ | ऽ | ऽ | ऽ | ऽ | ਜੀ | ਅ |
| ਮ | — | — | ਮ | ਗ | ਪ | ਮ' | ਪ | ਗ | — | ਰੁ | ਪ | ਮ' | ਪ |
| ਐ | ऽ | ऽ | ਸੇ | ऽ | ऽ | ऽ | ਐ | ऽ | ऽ | ਸੇ | ऽ | ऽ | ऽ |
| ਗ | ਰੁ | — | ਰੁ | ਗ | ਮਗ | ਰੁਸ | ਨ਼ | ਸ | — | ਨ਼ | ਸ | ਗ | ਮ |
| ਰਾ | ऽ | ऽ | ऽ | ऽ | ऽऽ | ਮਜ | ਪਉ | ऽ | ऽ | ऽ | ऽ | ਜੀ | ਅ |

## ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | ਧੁ | ਮ | ਧੁ | ਨ | ਸਂ | — | — | — | — | ਸਂ | ਸਂ |
| | | | ਦੀ | ऽ | ਨ | ਦਇ | ਆ | ऽ | ऽ | ऽ | ऽ | ਲ | ਭ |
| ਰੁਂ | — | — | — | — | ਗ | ਰੁਂ | ਸਂ | — | — | ਰੁਂ | — | ਗਂ | ਰੁਂ |
| ਰੋ | ऽ | ऽ | ऽ | ऽ | ऽ | ਸੇ | ਤੇ | ऽ | ऽ | ਰੇ | ऽ | ऽ | ਜੀ |
| | | | | | | | | | | | | ਮ' | |
| ਸਂ | ਸ | — | — | ਨ | ਰੁਂ | ਨ | ਧੁ | ਪ | — | — | — | ਗ | ਮ |
| ਸ | ਭੁ | ऽ | ऽ | ऽ | ਪ | ਰ | ਵਾ | ऽ | ऽ | ऽ | ऽ | ਰ | ਚ |
| ਮ | — | — | ਮ | ਗ | ਪ | ਮ' | ਪ | ਗ | — | ਰੁ | ਪ | ਮ' | ਪ |
| ੜਾ | ऽ | ऽ | ਇਆ | ऽ | ऽ | ऽ | ਬੇ | ऽ | ऽ | ੜੇ | ऽ | ऽ | ऽ |
| ਗ | ਰੁ | — | ਰੁ | ਗ | ਮਗ | ਰੁਸ | ਨ਼ | ਸ | — | ਨ਼ | ਸ | ਗ | ਮਂ |
| ਰਾ | ऽ | ऽ | ऽ | ऽ | ऽऽ | ਮਜ | ਪਉ | ऽ | ऽ | ऽ | ऽ | ਜੀ | ਅਂ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ́ | ਧੁ | ਨ | ਸਂ | ਸਂ | — | ਸਂ | ਸਂ |
| | | | | | | | | ਜ਼ਾ | ऽ | ਕੋ | ऽ | ਠਾ | ऽ | ਕੁ | ਰੁ |
| | | | | | | | | | | | | | | | ਸਂ |
| ਨ | — | ਰੁਂ | ਗਂ | ਰੁਂ | — | ਸਂ | — | ਮ | ਰ | ਮ | ਪ | ਨ | ਸਂ | ਨਸਂਰਂ | ਨੁ |
| ਉ | ऽ | ਚਾ | ऽ | ਹੋ | ऽ | ਈ | ऽ | ਸੋ | ऽ | ਜ | ਨੁ | ਪ | ਰ | ਘऽऽ | ਰ |
| ਧਪ | ਧਗ | ਮ | ਪ | ਪਧੁ | ਮ́ਪ | ਮ́ਗ | — | | | | | | | | |
| ਜਾ | ऽऽ | ਤ | ਨ | ਸੋऽ | ऽऽ | ਹੀऽ | ऽ | | | | | | | | |

## ਰਾਗ ਗਉੜੀ ਲਲਿਤਾ

| | | |
|---|---|---|
| ਵਾਦੀ—ਮ | ਠਾਠ—ਪੂਰਬੀ | ਸਮਾ—ਰਾਤ ਚੌਥਾ ਪਹਿਰ |
| ਸੰਵਾਦੀ—ਸ | ਜਾਤੀ—ਸੰਪੂਰਣ | |

ਪਕੜ—ਸ ਨ਼ ਧੁ਼ ਨ਼, ਰੁ ਗ ਮ, ਮ́ ਮ ਗ, ਰੁ ਪ ਮ ਪ ਗ ਮ́ ਰੁ ਸ।

ਆਰੋਹ—ਸ ਰੁ ਗ ਮ ਮ́ ਮ ਗ ਪ ਧੁ ਨ ਸਂ।

ਅਵਰੋਹ—ਸਂ ਨ ਧੁ ਪ ਧੁ ਮ́ ਪ, ਗ ਮ́ ਰੁ ਸ।

### ਸੁਰ-ਵਿਸਥਾਰ

੧ ਸ—ਨ਼ਰੁ—ਸਨ਼ਰੁਨ਼ਧੁ਼ਨ਼ਸ—ਨ਼ਰੁਗਮਗ, ਰੁਗ ਸਰੁ ਨ਼ਸ—ਰੁਨ਼ਧੁ਼ਨ਼ਰੁਗਮ [ਗ] ਰੁਗਰੁਸ—।

੨ ਨ਼ਰੁਗਮ—ਮ́ਮ, [ਰੁ] ਗਰੁ [ਸ] ਰੁਨ਼—ਸ ਨ਼ਰੁਨ਼ਧੁ਼ਪ਼—ਧੁ਼ਮ́ਪ਼ਨ਼ ਰੁਨ਼ਧੁ਼ਨ਼ਸ—[ਰੁ] ਰੁਨ਼, ਰੁਗਮ—ਗਮ, ਮ́ਮਗ

ਰੁਗਰੁਪ—ਮਪਗ, ਮ́ਰੁ [ਰੁ] ਨ਼ਰੁਗਮ ਗਰੁਸ—।

੩ ਸਗ—ਰੁਗਮਮ́ਮ—ਗਮਗਰੁ ਸਰੁਨ਼ਸ ਸਗ—ਮ ਮ́ਮਗ ਪ—ਧੁਪ ਮ́ਮਗ ਪਮ́ਪ ਪਗ ਮ́ਰੁ ਗਮਗ ਸਰੁ
ਨਸ—ਨ਼ਸਮ—ਗਮਗਰੁਗ ਰੁਸ—ਨ਼ਰੁਗਮਮ́ਮ—ਗਰੁਪ—ਧੁਪ, ਨਧੁਪ—ਧੁਮ́ ਪਗ ਮ́ਰੁ ਗਮਗਰੁ ਸਰੁ
ਨ਼ਧੁ਼ਨ਼ਰੁਸ।

੪ ਨ਼ਸਗ—ਰੁਗਮਮ́ਗ, ਮਗਰੁਸ—ਨਰੁਗਮ—ਗਮਮ́ਗ—ਪਗ, ਮ́ਰੁ ਗਮਗਰੁਸਰੁਨ਼ਸ—ਰੁਪ—ਮ́ਧੁਨਧੁਪ
—ਨਧੁਨਧੁਪ—ਮਪਧੁਪ ਗ ਮ́ [ਮ́] ਰੁ ਨ਼ਰੁਗਮਮ́ਮ, ਗਮ—ਰੁਗਮ—ਗਰੁਸ ਨ਼ਰੁਗਮ—ਮ́ਮਗ ਰੁਪ ਮ́ਪਧੁਪ
ਧੁਮ́ਗ ਰੁਗਮ—ਗਰੁਗ ਸਰੁ ਨ਼ਸ।

੫ ਪ—ਮ́ਗਰੁਪ—ਮ́ਧੁਪ, ਨਧੁਪ—ਮ́ਮਗ, ਰੁਗਰੁਮ—ਗਮ—ਮਮ́ਗ—ਮ́ਰੁ ਨ਼ਰੁਗਮਮ́ਮ—ਗਰੁਗ,
ਮ́ਗਰੁਸ ਮ [ਰੁ]—ਗਮਗਮਮ́ਗ ਰੁਗਰੁਸ—ਪ—ਪਧੁਨ, ਸਂ—ਨਸਂ—ਰੁਂਸਂ ਨਧੁਨਰੁਂਸਂ—ਨਰੁਂਗਂਰੁਂਸਂ—
ਗਂਮਂ, ਰੁਂਗਂਮਂ ਮਂਮ́ਂ ਮਂਗ, ਰੁਂ [ਸਂ] ਨਸਂ—ਰੁਂਨਧੁਪ—ਮ́ਧੁਮ́ਮਗ, ਮ́ਰੁ—ਨ਼ਰੁਗਮ—ਗਮਮ́ਮਗ [ਮ] ਪਧੁਨਸਂ—
ਨਧੁਨ ਧੁਪ ਧੁਮ́ ਪਗ ਮ́ਰੁ ਗਮ ਮ́ਗ ਰੁਗਮਗਰੁਸ ਨ਼ਧੁ਼ਨ਼ ਰੁਸ।

## ਸੁਰ-ਵਿਸਥਾਰ

੧ ਸ—ਰੁ ਗਰੁ ਸ—ਨ਼ ਰੁਗ—ਰੁਸ——ਪ—ਮੰਗ—ਰੁਗਰੁਸਨ਼—ਰੁਸ ਗਰੁ ਸਰੁ ਨ਼ਸ—ਨ਼ਸ ।

ਮੰ
੨ ਪ਼—ਨ਼—ਰੁਗ—ਰੁਸਨ਼ ਰੁਸ—ਸਰੁ ਗਰੁ ਪਮੰਪ—ਪਧੁਪ—ਮੱਪ ਗ—ਰੁਗਰੁਸਨ਼—ਰੁਸ—ਮ—ਮਰ

ਗ
—ਮਪ—ਧ ਮ ਰ—ਸ—ਨ਼ ਰੁਗ ਰੁਪ—ਮੰਗ ਰੁਗ ਰੁਸਨ਼ ਰੁਸ ।

ਗ
੩ ਸ ਮ ਰ—ਮਪ—ਮਪਧ ਮਰ ਪ ਧੁਪ ਮੰਪ ਗ—ਮੱਰੁ ਨ਼ਰੁਗ ਰੁਸ ਸਗ ਰੁਪਮੰਪ—ਮੱਪਧੁਪ ਮੱਗ ਮੱਰੁ—

ਗ
ਰੁਗਰੁਸਨ਼, ਸ—ਰ ਮ ਪ ਨ—ਪਧ ਮਰ ਮਪਧ ਮਪ ਮਰ ਸਨ਼ ਸ, ਪ ਮੰਪਧੁਪ ਗ ਮੱਰੁ ਰੁਗਰੁਮੱਗਰੁ
ਸਨ਼ਰੁਸ ।

੪ ਮੰਪ ਨ—ਸਂ—ਨੁਧ, ਮਪਧ ਮਰ—ਮਪ ਨ—ਸਂ ਪਨਸਂਰਂ ਨੁਧ, ਪ ਧ ਮਰ ਮਪ—ਨਧੁਪ, ਮੱਪ ਨਸਂ

ਮੰ
ਨਰੁਂਗਂ ਰੁਂਸਂ ਨਧੁਨ ਧੁਪ—ਮੰਪਧੁਪ ਗ ਰੁਗਮੱਰੁ ਸਰੁਨ਼ਸਨ਼ ਰੁਸ ਨਸਂਰਂ ਨੁ ਧਪ ਮਪਧ ਮਰ ਸਨੁ—ਸ ।

ਮੇ
੫ ਪ—ਮਪਧੁਮੰਪ, ਨਧੁਪ ਨਧੁਨ, ਧੁਪ ਮੰਪਧੁ ਗ ਮੱਰੁ ਨ਼ਰੁਗਰੁਸਨ਼ ਪਮੰਪਗ, ਮੱਰੁ, ਨ਼ਰੁਗ, ਰੁਂਸਸਨ਼ੀਸਂ—

ਗ
ਮਪਨ—ਸਂ ਨਸਂਰਂ ਨੁਧਪ ਧਮਰ ਮਪਨ, ਨੁਧੁਪ ਧਮਰ ਸਨ਼ ਰੁਸ—ਨ਼ਸਰਮਪਨ ਧੁਪ, ਮੰਪ, ਪਧੁ ਮੰਪ
ਮੱਗ ਮੱਰੁ ਪ ਮੰਪ ਗ ਮੰਰੁ ਨ਼ਰੁਗ ਰੁਸਨ਼ ਰੁਸ ।

## ਰਾਗ ਗਉੜੀ ਭੀ ਸੋਰਠਿ ਭੀ, ਤਿੰਨ ਤਾਲ; ਮੱਧਯ ਲਯ

ਰੇ ਜੀਅ ਨਿਲਜ ਲਾਜ ਤੁੋਹਿ ਨਾਹੀ ॥ ਹਰਿ ਤਜਿ ਕਤ ਕਾਹੂ ਕੇ ਜਾਂਹੀ ॥ ੧ ॥ ਰਹਾਉ ॥
ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ ਪਰ ਘਰ ਜਾਤ ਨ ਸੋਹੀ ॥ ੧ ॥
ਸੋ ਸਾਹਿਬੁ ਰਹਿਆ ਭਰਪੂਰਿ ॥ ਸਦਾ ਸੰਗਿ ਨਾਹੀ ਹਰਿ ਦੂਰਿ ॥ ੨ ॥
ਕਵਲਾ ਚਰਨ ਸਰਨ ਹੈ ਜਾ ਕੇ ॥ ਕਹੁ ਜਨ ਕਾ ਨਾਹੀ ਘਰ ਤਾਕੇ ॥ ੩ ॥
ਸਭੁ ਕੋਊ ਕਹੈ ਜਾਸੁ ਕੀ ਬਾਤਾ ॥ ਸੋ ਸੰਮ੍ਰਥੁ ਨਿਜਪਤਿ ਹੈ ਦਾਤਾ ॥ ੪ ॥
ਕਹੈ ਕਬੀਰੁ ਪੂਰਨ ਜਗ ਸੋਈ ॥ ਜਾ ਕੇ ਹਿਰਦੈ ਅਵਰੁ ਨ ਹੋਈ ॥ ੫ ॥

(ਗਉੜੀ ਭੀ ਸੋਰਠਿ ਭੀ ਕਬੀਰ ਜੀ, ਪੰਨਾ ੩੩੦)

### ਅਸਥਾਈ

| × | | | | ੨ | | | | ੦ | | | | ੩ | | | |
|---|---|---|---|---|---|---|---|---|---|---|---|---|---|---|---|
| | | | | | | | | | | | | ਸ | | | |
| | | | | | | | | ਰੁ | ਗ | ਰੁ | ਸ | ਰੁ | ਨ਼ | ਸ | ਸ |
| | | | | | | | | ਰੇ | ਜੀ | ਅ | ਨਿ | ਲ | ऽ | ਜ | ਲਾ |
| | | | | | | | | | | | | | | | ਸਂ |
| ਪ | ਪ | ਪ | ਧੁ | ਪ | ਮੰ | ਗ | ਗ | ਮ | ਰ | ਮ | ਪ | ਨ | ਸਂ | ਨਸਂਰਂ | ਨੁ |
| ऽ | ਜ | ਤੋ | ਹਿ | ਨਾ | ऽ | ਹੀ | ऽ | ਹ | ਰਿ | ਤ | ਜਿ | ਕ | ਤ | ਕਾऽऽ | ऽ |
| ਧਪ | ਧਗ | ਮ | ਪ | ਪਧੁ | ਮੰਪ | ਮੰਗ | — | | | | | | | | |
| ਹऽ | ऽऽ | ਕੇ | ऽ | ਜਾऽ | ऽऽ | ऽऽ | ऽ | | | | | | | | |

## ਰਾਗ ਗਉੜੀ ਚੇਤੀ, ਤਾਲ ਸੂਲ ਫਾ:, ਦ੍ਰੂਤ ਲਯ

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥ ੧ ॥ ਰਹਾਉ ॥
ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ੧ ॥
ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ ॥ ੨ ॥
(ਗਉੜੀ ਮ: ੫, ਪੰਨਾ ੨੦੦)

### ਅਸਥਾਈ

| × | | ੦ | | ੨ | | ੩ | | ੦ | |
|---|---|---|---|---|---|---|---|---|---|
| | | | | | | | | | ਸ |
| | | | | | | | | | ਨੇ |
| ਨ | — | ਸ | ਰੁ | ਗ | — | ਰੁ | ਸ | — | ਸ |
| ਤ੍ਰ | ਽ | ਪ | ਰ | ਗਾ | ਽ | ਽ | ਸੁ | ਽ | ਕੀ |
| ਨ਼ | ਸ | ਨ਼ | ਧ਼ | ਨ਼ | — | — | ਨ਼ | — | — |
| ਆ | ਽ | ਗੁ | ਰ | ਦੇ | ਽ | ਽ | ਵ | ਽ | ਽ |
| ਰੁ | ਰੁ | ਰੁ | ਰੁ | ਰੁ | — | ਪ | — | — | — |
| ਭ | ਰ | ਮ | ਗ | ਏ | ਽ | ਪੂ | ਽ | ਽ | ਽ |
| ਪ | ਮੱ | ਗ | ਰੁ | ਗ | — | ਰੁ | ਸ | — | ਸ |
| ਰ | ਨ | ਭ | ਈ | ਸੇ | ਽ | ਽ | ਵ | ਽ | ਽ ਨੇ |

### ਅੰਤਰਾ

| | | | | | | | | | |
|---|---|---|---|---|---|---|---|---|---|
| ਮੱ | — | ਧ | ਧ | ਸਂ | — | — | ਸਂ | — | ਸਂ |
| ਸੀ | ਽ | ਤ | ਲਾ | ਤੇ | ਽ | ਽ | ਰ | ਽ | ਖਿ |
| ਨ | — | ਰੁਂ | ਰੁਂ | ਰੁਂ | — | — | ਰੁਂ | — | — |
| ਆ | ਽ | ਽ | ਬਿ | ਹਾ | ਽ | ਽ | ਰੀ | ਽ | ਽ |
| ਰ | — | ਰੁ | ਰੁ | ਰੁ | ਰੁ | ਪ | ਪ | — | — |
| ਪਾ | ਽ | ਰ | ਬ੍ਰ | ਹ | ਮ | ਪ੍ਰ | ਭ | ਽ | ਽ |
| ਪ | ਮੱ | ਗ | ਰੁ | ਗ | — | ਰੁ | ਸ | — | — |
| ਕਿ | ਰ | ਪਾ | ਽ | ਧਾ | ਽ | ਽ | ਰੀ | ਽ | ਽ |

## ਰਾਗ ਗਉੜੀ ਸੋਰਠਿ

| | | |
|---|---|---|
| ਵਾਦੀ—ਸ | ਠਾਲ—ਪੂਰਵੀ ਅੰ: | ਸਮਾਂ—ਰਾਤ ਪਹਿਲਾ ਪ: |
| ਸੰਵਾਦੀ—ਪ | ਜਾਤੀ—ਵਕ੍ਰ ਸੰਪੂਰਣ | |

ਪਕੜ—ਸਮਰ ਮ ਪ, ਧੁ ਮੱਪ, ਮੱਗ, ਰੁਗ, ਰੁਸ, ਨ਼, ਰੁਸ ।
ਆਰੋਹ—ਸਰੁ ਗਰੁ ਸ ਮਰ ਮਪ ਨਸਂ ।
ਅਵਰੋਹ—ਸਂ ਨੁ ਧ ਪ ਧੁ ਮੱਪ ਮੱਗ ਰੁ ਗ ਰੁ ਸ ।

| | | | | | | | | | | | | | |
|---|---|---|---|---|---|---|---|---|---|---|---|---|---|
| ਪ | — | — | — | — | — | ਧੁ | ਪ | ਮੱ | ਗ | — | — | — | — |
| ਮਾ | ऽ | ऽ | ऽ | ऽ | ऽ | ऽ | ਰ | ऽ | ऽ | ऽ | ऽ | ऽ | ऽ |
| ਰੁ | ਸ | — | ਰੁ | ਸ | ਸ | ਰੁ | ਗ | ਗ | — | ਮ | — | ਮ | — |
| ऽ | ऽ | ऽ | ਰ | ਮਈ | ਏ | ऽ | ਜਿ | ਉ | ऽ | ਇ | ऽ | ਕ | ऽ |
| ਮ | — | — | ਧੁ | — | — | ਪ | ਮ | — | — | ਗ | — | ਗ | — |
| ऽ | ऽ | ऽ | ਬੇ | ऽ | ऽ | ਨ | ਤੀ | ऽ | ऽ | ਮੇ | ऽ | ਰੀ | ऽ |
| ਗ | — | — | ਸਂ | — | ਸਂ | — | ਸਂ | ਨ | — | ਰੁਂ | — | — | ਨ |
| ऽ | ऽ | ऽ | ਪੂੰ | ऽ | ਜੀ | ऽ | ਰਾ | ऽ | ऽ | ਖੁ | ऽ | ऽ | ਮੁ |
| ਧੁ | ਪ | — | ਧੁ | ਪ | ਮੱ | — | ਗ | ਗ | — | ਰੁ | ਸ | ਨ਼ | — |
| ਰਾ | ऽ | ऽ | ਰਿ | ऽ | ਰਾ | ऽ | ऽ | ਮ | ऽ | ਮੇ | ऽ | ਰਾ | ऽ |

## ਰਾਗ ਗਉੜੀ ਚੇਤੀ

| | | |
|---|---|---|
| ਵਾਦੀ—ਸ<br>ਸੰਵਾਦੀ—ਪ | ਠਾਠ—ਸਾਰਵਾ<br>ਜਾਤੀ—ਖਾਡਵ-ਸੰਪੂਰਣ | ਸਮਾਂ—ਰਾਤ ਪਹਿਲਾ ਪ: |

ਪਕੜ—ਸ, ਰੁ ਪ, ਮੱ ਗ ਰੁ ਸ ਨ਼ ਧ਼ ਨ਼, ਸ।

ਆਰੋਹ—ਸ ਰੁ ਗ ਰੁ ਮੱ ਪ, ਮੱ ਧ ਨ ਸਂ।

ਅਵਰੋਹ—ਸਂ ਨ ਧ ਪ ਮੱ ਗ ਰੁ ਸ।

### ਸੁਰ-ਵਿਸਥਾਰ

੧ ਸ—ਰੁ—ਰੁਗਰੁਸ—ਨ਼ਧ਼ਨ਼—ਸਰੁ—ਨ਼ਰੁ—ਨ਼ਧ਼ਨ਼—ਸ—ਰੁ ਪ—ਮੱਗ, ਮੱਰੁਨ਼ ਰੁਗ—ਮੱਗਰੁਸ--।

੨ ਸਰੁਪ—ਮੱਧਪ—ਮੱਗਮੱਰੁਨ਼ ਰੁਗ ਰੁਪ—ਮੱਗਰੁ—ਨ਼ਧ਼ਨ—ਸ—ਰੁਗਰੁਪ—ਰੁਪ—ਮੱਧਪ ਧਮੱ, ਪਗ ਮੱਰੁ ਪ—ਮੱਗਰੁ—ਸ—ਨ਼ਧ਼ਨ਼ ਪ਼—ਮ਼ੱਧ਼ਨ਼ਧ਼ਨ਼ ਪ਼, ਨ਼ਧ਼ਨ਼, ਸ ਰੁਨ਼—ਰੁਗ—ਰੁਮੱਪ ਪਮੱਗ, ਧ—ਪਮੱਗਰੁ ਪ, ਮੱਗਰੁਗ ਰੁਸ—।

੩ ਸ—ਰੁਸ ਨ਼ਧ਼ਨ਼ਸ ਨ਼ਰੁਸ, ਗਰੁਸਪ, ਮੱਗਰੁਸ—ਨ਼ਧ਼ਨ਼—ਮ਼ਧ਼ਨ਼ਸ ਰੁਗਰੁਮੱਪ, ਮੱਗਰੁਸ—ਨ਼ਰੁਗ, ਰੁਪ ਮੱਗਰੁਗ—ਰੁਸ—ਨ਼ਧ਼ਨ਼ ਰੁਪ—(ਪ) ਰੁਪ ਮੱਧਪ, ਪਗਮੱਰੁ ਗਰੁਸ—ਗਰੁ ਰੁਮੱਗ, ਰੁਪ—ਮੱਗਰੁਸ ਸਪ—ਮੱਧਪਮੱਗਰੁਸ—ਨ਼ਧ਼ਨ਼, ਸ—।

੪ ਮੱਧਨ ਧਪ—ਨਧਨਪ, ਮੱਧਪ ਰੁਰੁ—ਪ—ਰੁਗਰੁ ਪ—ਮੱਗਰੁਸ—ਗਰੁਮੱਧਨ—ਸਂ—ਨਸਂ ਨਧਨ, ਰੁਸਂਨਧਪ—ਮੱਨਧਪ ਮੱਧਨਰੁਂ—ਗੁਰੁਂ—ਸਂਨਸਂ—ਰੁਂ—ਸਂਨਧਪ ਸਂਧਪਮੱਗਰੁਗ ਰੁਸ—ਸਸਰੁਸ ਨ਼ਧ਼ਨ਼ਰੁਪ—ਮੱਰੁਗਰੁਰੁਸ—ਸਸਂਨਰੁਂਨਧਪ, ਨਧਨਧਨਪ, ਮੱਧਪ, ਧਮੱ ਪਗ ਮੱਰੁ ਗਰੁਸ—।

੫ ਸ—ਸਰੁਸਪ—ਮੱਗਰੁਮੱਧਨ—ਧਨਰੁਂ—ਗਂਰੁਸਂ—ਰੁਂਗਂਰੁਂਮਂੱ, ਗੇਰੁਂਗਂ, ਰੁਂਸਂ ਨਰੁਂਪਂ—ਮਂੱਗਂਰੁਂ ਨਸਂਨਧਨਸਂ

ਨ ਪ

—ਸਂਰੁਂਸਂਪਂ—ਪਂਗਂ ਮਂੱਰੁਂਗਂਰੁਂਸਂ, ਸਂਧਨਪ, ਨਧਪਮੱਧਪਮੱਗਰੁਸ—ਸਰੁਮੱਧਨਸਂਰੁਂਸਂ ਨਧਨ—ਰੁਂਗਂਰੁਂਪਂ—

ਧ

ਮਂੱਗਂਰੁਂਸਂ—ਨਧਨਸਂ ਰੁਂਨਸਂ ਮੱਧਨਸਂ—ਸਂਨਧਪ ਧਮੱਪਗ ਮੱਰੁ ਗਰੁਸ—ਸਰੁਰੁਪ—ਸਧਪਨਧਨਪ ਮੱ ਪਗ ਰੁਪਮੱਗਰੁਸ।

## ਰਾਗ ਗਉੜੀ ਪੂਰਵੀ, ਤਾਲ ਚੰਚਲ, ਬਿਲੰਬਿਤ

ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥ ੧ ॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥ ੧ ॥ ਰਹਾਉ ॥
ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯਾਪਾਰੁ ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥ ੨ ॥
ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥
ਮੋਹਿ ਜਮਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥ ੩ ॥
ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥ ੪ ॥

(ਗਉੜੀ ਬੈਰਾਗਣਿ ਰਵਿਦਾਸ ਜੀ, ਪੰਨਾ ੩੪੫)

### ਅਸਥਾਈ

| | | | | | | | | | | | | | |
|---|---|---|---|---|---|---|---|---|---|---|---|---|---|
| × | | | ੨ | | | | ੦ | | | ੩ | | | |
| | | | | | | | | | | ਰੁ | ਸ | ਨ਼ | — |
| | | | | | | | | | | ਮੇ | ऽ | ਰਾ | ऽ |
| ਸ | — | — | ਰੁ | ਗ | ਰੁ | — | ਸ | — | — | ਨ਼ | — | ਧੁ਼ | — |
| ਟਾਂ | ऽ | ऽ | ऽ | ऽ | ਡਾ | ऽ | ਲਾ | ऽ | ऽ | ਦਿਆ | ऽ | ऽ | ऽ |
| ਨ਼ | — | — | ਰੁ | — | ਰੁ | — | — | ਰੁ | — | ਰੁ | ਸ | ਨ਼ | — |
| ਜਾ | ऽ | ऽ | ਇ | ऽ | ਰਾ | ऽ | ऽ | ਮ | ऽ | ਮੇ | ऽ | ਰਾ | ऽ |
| ਸ | — | — | ਰੁ | ਗ | ਰੁ | — | ਸ | — | — | ਨ਼ | — | ਧੁ਼ | — |
| ਟਾਂ | ऽ | ऽ | ऽ | ऽ | ਡਾ | ऽ | ਲਾ | ऽ | ऽ | ਦਿਆ | ऽ | ऽ | ऽ |
| ਨ਼ | — | — | — | — | — | ਨ਼ | ਨ਼ | — | — | ਧੁ਼ | — | — | — |
| ਜਾ | ऽ | ऽ | ऽ | ऽ | ऽ | ਇ | ਰੇ | ऽ | ऽ | ऽ | ऽ | ऽ | ऽ |
| ਰੁ | — | — | ਰੁ | — | ਰੁ | — | — | — | — | ਪ | — | — | — |
| ਕੋ | ऽ | ऽ | ਬ | ऽ | ਨ | ऽ | ਜਾ | ऽ | ऽ | ਰੋ | ऽ | ऽ | ऽ |
| ਪ | ਮੱ | — | ਧੁ | — | ਮੱ | — | ਗ | — | — | ਰੁ | ਸ | ਨ਼ | — |
| ਰਾ | ऽ | ऽ | ऽ | ऽ | ਮ | ऽ | ਕੋ | ऽ | ऽ | ਮੱ | ऽ | ਰਾ | ऽ |

### ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| ਰੁ | ਸ | — | ਗ | — | ਗ | — | ਗ | ਮ | — | — | — | — | — |
| ਘ | ਟ | ऽ | ਅ | ऽ | ਵ | ऽ | ਘ | ਟ | ऽ | ऽ | ऽ | ऽ | ऽ |
| ਪ | ਧੁ | — | ਪ | — | — | ਮ | ਗ | ਮ | — | ਪ | — | ਧੁ | — |
| ਡੂ | ਗ | ऽ | ਰ | ऽ | ऽ | ਘ | ਣਾ | ऽ | ऽ | ਇ | ऽ | ਕੁ | ऽ |
| ਪ | | | | | | | | | | | | | |
| ਧੁ | ਧੁ | — | ਧੁ | — | ਸਂ | — | ਨ | — | ਧੁ | ਪ | — | — | ਪ |
| ਨਿ | ਰ | ऽ | ਗੁ | ऽ | ਣੁ | ऽ | ਬੈ | ऽ | ऽ | ਲੁ | ऽ | ऽ | ਹ |

# ਰਾਗ ਗਉੜੀ, ਪੂਰਵੀ ਖਟ ਤਾਲ, ਮਧਜ ਲਯ

ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥
ਮੇਲਿ ਲਏ ਪੂਰਨ ਵਡਭਾਗੀ ॥ ੧ ॥ ਰਹਾਉ ॥
ਭਰਤਾ ਪੇਖਿ ਬਿਗਸੈ ਜਿਉ ਨਾਰੀ ॥
ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥ ੧ ॥
ਪੂਤ ਪੇਖਿ ਜਿਉ ਜੀਵਤ ਮਾਤਾ ॥
ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥ ੨ ॥
ਲੋਭੀ ਅਨਦੁ ਕਰੈ ਪੇਖਿ ਧਨਾ ॥
ਜਨ ਚਰਨ ਕਮਲ ਸਿਉ ਲਾਗੋ ਮਨਾ ॥ ੩ ॥
ਬਿਸਰੁ ਨਹੀ ਇਕੁ ਤਿਲੁ ਦਾਤਾਰ ॥
ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥ ੪ ॥

(ਗਉੜੀ ਮਹਲਾ ੫, ਪੰਨਾ ੧੯੮)

## ਅਸਥਾਈ

| × | | ੦ | | ੨ | | ੩ | | ੦ | | ੪ | | ੫ | | ੬ | | ੦ | |
|---|---|---|---|---|---|---|---|---|---|---|---|---|---|---|---|---|---|
| | | | | ਰੁ | ਗ | ਰੁ | ਸ | ਸਰੁ | ਨ਼ | ਸ | ਸ | ਪ | ਪ | ਪ | ਮ´ | ਪ | ਧੁ |
| | | | | ਐ | ऽ | ਸੀ | ऽ | ਪ੍ਰੀ | ऽ | ਤਿ | ਗੋ | ਵਿੰ | ਦ | ਜਿ | ਉ | ਲਾ | ऽ |
| ਪ | ਮ´ | ਗ | — | ਰੁ | ਗ | ਮ´ | ਧੁ | ਸਂ | — | ਸਂ | — | ਨ | ਰੁ | ਨ | ਧੁ | ਪ | — |
| ਗੀ | ऽ | ऽ | ऽ | ਮੇ | ऽ | ਲਿ | ਲ | ਏ | ऽ | ਪੂ | ऽ | ਰ | ਨ | ਵ | ਡ | ਭਾ | ऽ |
| ਪ | — | ਮ´ ਗ | — | | | | | | | | | | | | | | |
| ਗੀ | ऽ | | ऽ | | | | | | | | | | | | | | |

## ਅੰਤਰਾ

| × | | ੦ | | ੨ | | ੩ | | ੦ | | ੪ | | ੫ | | ੬ | | ੦ | |
|---|---|---|---|---|---|---|---|---|---|---|---|---|---|---|---|---|---|
| | | | | ਮੱ | ਧੁ | ਨ | ਸਂ | ਸਂ | ਸਂ | ਸਂ | ਸਂ | ਸਂ | — | ਨ | ਨ | ਰੁਂ | ਰੁਂ |
| | | | | ਭ | ਰ | ਤਾ | ऽ | ਪੇ | ਖਿ | ਬਿ | ਗ | ਸੈ | ऽ | ਜਿ | ਉ | ਨਾ | ऽ |
| ਗਂ | ਰੁਂ | ਸਂ | ਸਂ | ਮੱ | ਧੁ | ਸਂ | ਸਂ | ਸਂ | — | ਸਂ | — | ਨ | ਸਂਰੁਂ | ਨ | ਧੁ | ਪ | — |
| ਰੀ | ऽ | ऽ | ऽ ਤਿਉ | ਹ | ਰਿ | ਜ | ਨੁ | ਜੀ | ऽ | ਵੈ | ऽ | ਨਾ | ऽऽ | ਮੁ | ਚਿ | ਤਾ | ऽ |
| ਪ | — | ਮ´ ਗ | — | ਰੁ | ਗ | ਪ | — | ਪ | ਪ | ਪ | ਪ | ਪ | ਪ | ਮੱ | ਮ´ | ਪ | ਧੁ |
| ਰੀ | ऽ | ऽ | ऽ | ਪੂ | ऽ | ਤ | ऽ | ਪੇ | ਖਿ | ਜਿ | ਉ | ਜੀ | ऽ | ਵ | ਤ | ਮਾ | ऽ |
| ਧੁਂ | ਪਮੇ | ਗ | — | ਰੁ | — | ਰੁ | — | ਰੁ | ਰੁ | ਪ | ਪ | ਪ | ਪ | ਪ | ਗ | ਰੁ | — |
| ਤਾ | ऽऽ | ऽ | ऽ | ਓ | ऽ | ਤਿ | ऽ | ਪੋ | ਤਿ | ਜ | ਨੁ | | ਰਿ | ਸਿ | ਉ | ਰਾ | ऽ |
| ਗ | ਰੁ | ਸ | — | | | | | | | | | | | | | | |
| ਤਾ | ऽ | ऽ | ऽ | | | | | | | | | | | | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਗ | — | — | — | — | — | ਰੁ | ਰੁ | ਰੁ | ਰੁ | — | ਰੁ | ਗ | ਰੁ | — | ਸ |
| ਵਾ | ऽ | ऽ | ऽ | ऽ | ऽ | ਅ | ਨ | ਦਿ | ਨੁ | ऽ | ਅ | ਨ਼ | ਦਿ | ऽ | ਰ |
| ਨ | — | ਸ | — | — | — | ਸ | ਨ਼ | ਧੁ | — | — | ਰੁ | — | ਰੁ | — | ਰੁ |
| ਹੰ | ऽ | ਨਿ੍ | ऽ | ऽ | ऽ | ਵਾਹ | ऽ | ऽ | ऽ | ऽ | ਮੇ | ऽ | ਦਾ | ऽ | ਤੀ |

## ਰਾਗ ਗਉੜੀ, ਪੂਰਬੀ

| | | |
|---|---|---|
| ਵਾਦੀ—ਰੁ | ਠਾਠ - ਪੂਰਬੀ | ਸਮਾਂ —ਸ਼ਾਮ |
| ਸੰਵਾਦੀ—ਪ | ਜਾਤੀ—ਵਕ੍ਰ ਸੰਪੂਰਣ | ਮ—ਦੋਵੇਂ |

ਪਕੜ—ਰੁ—ਗ ਰੁ ਮੰ ਗ ਰੁ ਸ, ਨ਼ ਧੁ਼ ਨ਼, ਰੁ ਸ।

ਆਰੋਹ—ਸ ਰੁ ਗ ਰੁ, ਮੰ ਪ ਧੁ ਪ ਨ ਸਂ।

ਅਵਰੋਹ—ਸਂ ਨ ਧੁ ਪ, ਮੰ ਗ ਰੁ ਸ ਮ ਗ ਮੰ ਗ, ਰੁ ਸ।

### ਸੁਰ-ਵਿਸਥਾਰ

੧ ਸ ਰੁ—ਰੁਗ, ਰੁਸ, ਨ਼ਧੁ਼ਨ਼, ਰੁਗ—ਰੁ ਮੰਗਰੁ ਨ਼ ਰੁਸ ਨ਼ ਮੰਧੁ਼ਨ਼ ਰ ਧੁਨ਼ ਸਰੁਨ਼ ਸਰੁ—ਗਰੁਗ
ਮੰ
ਰੁ—ਪ—ਗ—ਰੁਗ—ਰੁ ਗਰੁ—ਸਰੁ—ਨ਼ ਸਰੁਸ।

੨ ਨ਼ਧੁਨ਼—ਰੁਨ਼ਧੁ਼ਪ਼—ਮੰਪ਼ਧੁ਼ਪ਼ ਨ਼—ਮੰਧੁ਼ਨ਼ ਰੁਗ, ਮੰਰੁ—ਰੁਗਰੁ ਨ਼ਸਰੁਨ਼ਧੁ਼ਨ਼ ਰੁਸ—ਰੁ—ਪ—ਧੁਪ—
ਮੰ
(ਪ)—ਗ—ਰੁਗਰੁ—ਮੰਗਰੁ—ਨ਼ੀ ਰੁ਼ਸਮ—ਗਮ ਪਧੁਪ ਮੰਗ, ਪ—ਗਰੁ—ਨ਼ਸਰੁਗ—ਪ—ਧੁਪਮਗ
ਮੰ
—ਰੁਪ ਗ—ਰੁਗਰੁ ਮੰਗਰੁਸ, ਨ਼ਧੁ਼ਨ਼—ਨ਼ਸਟੁਨ਼ ਰੁ—ਸ।

ਮ
੩ ਸ—ਰੁ ਰੁਗਰੁਸ—ਮ—ਗ ਮ—ਮਪਧੁਪਮ—ਰੁਗ,ਮੰਗ, ਰੁਮੰ—ਗਰੁਸਰੁਨ਼, ਰੁਸ—ਪ—ਮੰਗ ਰੁਗ--
ਨ
ਰੁਸ—ਮੰਧੁ ਨਸਂਰੁਂਸਂ—ਨਰੁਂ—ਸਂ—ਨਧੁਨ, ਧੁਪ (ਪ) ਮੰਗਰੁ ਗਰੁਸਨ਼—ਸਪ—ਮੰਪ ਨ—ਰੁਂਨਧੁਨ
ਗ
ਧੁਪ—ਮਪਧੁਪਮ ਮ—ਪ ਪਗ—ਮੰਗਰੁ—ਗਰੁ ਸਨ਼ ਸ।

੪ ਸਰੁਗਰੁ ਮੰਪ—ਮੰਰੁ ਰੁਗਰੁ ਪ—ਮੰਧੁਨਸਂਰੁਂਸਂ—ਨ ਰੁਂਨਧੁਪ—ਨ—ਰੁਂ—ਰੁਂਗਂ, ਰੁਂ ਨਸਂਧੁ—ਨਰੁਂ
ਨਧੁਨਰੁਂ—ਗਰੁਂ—ਰੁਂਰੁਂਸਂ—ਨਸਂਰੁਂਨਧੁਪ—ਧੁਸਗਰੁ—ਪ—ਮੰਗਰੁ—ਮੰ ਗਰੁਗ—ਰੁਸਰੁਨ਼—
ਰੁਗਰੁਮੰਗਰੁ—ਪ—ਮੰਗਰੁ—ਨ਼ਸਰੁਨ਼ਸ।

੫ ਸਮ—ਪਮ—ਮਪਧੁਪਮ—ਗਮਮੰਗ—ਰੁਗਰੁ—ਪ—ਧੁਪ ਮੰਧੁਪਮੰਗਰੁਗ, ਰੁਮੰ ਗਰੁ—ਮੰਗਰੁਸਰੁਨ਼--
ਨ
ਰੁਗਰੁਮੰਧੁਨਰੁਂ—ਸਂ ਨਧੁਨ—ਰੁਂ—ਗਂਰੁਂ—ਰੁਮੇਂ ਗਂਰੁਂਸਂਰੁਂਨ—ਸਂ—ਰੁਂਨਧੁਪ—ਮੰਪਧੁਪਗ—ਰੁਗ,
ਮੇ
ਰੁਮੰ, ਗਰੁਸਰੁਨ਼—ਰੁਸ—ਨ਼ਸਰੁ—ਰੁਂ—ਸਂ—ਨਧੁਨਰੁਂ—ਸਂਰੁਂਨਸਂਨ, ਸਂਨਧੁਪ—ਪ ਨਰੁਂਨਧੁਪ
ਮੰ
ਧੁਪਗ ਰੁਮੰ ਗਰੁ—ਪ—ਮੰਪਧੁਪਮੰਗਰੁ ਨ਼ਰੁਗਰੁ ਮੰਪਪਨਧੁਪਧੁਮੰਗਰੁ—ਰੁਮੰ ਗਰੁਸਰੁਨ਼ ਰੁ ਨ਼ਧੁ਼ਨ਼, ਸ।

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਰੁ | ਸ | ਗ | ਰੁ | ਮ | ਗ | ਰੁ | ਰੁ | ਸ | ਸ | ਰੁ | ਗ | ਗ | ਗ | ਰੁ | ਰੁ |
| ਧਉ | ऽ | ऽ | ऽ | ऽ | ऽ | ਹ | ਰਿ | ਹ | ਰਿ | ऽ | ਹ | ਰਿ | ਮੁ | ऽ | ਖ |
| ਸ | ਨ਼ | ਸ | — | ਸ | — | | | | | | | | | | |
| ਕ | ਹੀ | ਐ | ऽ | ऽ | ऽ | | | | | | | | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਸ | ਸ | ਸ | — | ਰੁ | ਗ | — | ਮ | — | ਗ |
| | | | | | | ਹ | ਮ | ਤੈ | ऽ | ऽ | ਕ | ऽ | ਛੁ | ऽ | ऽ |
| ਮ | — | — | — | — | — | ਪ | ਧੁ | ਪ | ਧੁ | ਮ | ·ਮ | ਪ | ਮ | ਗ | ਰੁ |
| ਨ | ऽ | ऽ | ऽ | ऽ | ऽ | ਹੋ | ऽ | ਵੈ | ऽ | ऽ | ਸੁਆ | ऽ | ਮੀ | ऽ | ऽ |
| ਗ | — | — | — | — | — | ਸ | ਸ | ਸ | — | ਰੁ | ਮ | ਗ | ਰੁ | — | ਰੁ |
| ऽ | ऽ | ऽ | ऽ | ऽ | ऽ | ਜਿ | ਉ | ਰਾ | ऽ | ऽ | ਖਹੁ | ऽ | ਤਿ | ऽ | ਉ |
| ਸ | ਨ਼ | ਸ | — | — | — | ਨ਼ | — | — | — | — | ਮ਼ | ਪ਼ਧੁ਼ | ਨ਼ | — | ਸ |
| ਰ | ਹੀ | ਐ | ऽ | ऽ | ऽ | ऽ | ऽ | ऽ | ऽ | ऽ | ਮਾ | ऽऽ | ऽ | ऽ | ऽ |
| ਰੁ | ਨ਼ | ਗ | ਰੁ | ਮ | ਗ | | | | | | | | | | |
| ਧਉ | ऽ | ऽ | ऽ | ऽ | ऽ | | | | | | | | | | |

## ਰਾਗ ਗਉੜੀ, ਛੋਟਾ ਤਿੰਨ ਤਾਲ, ਮੱਧਜ ਲਯ

ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍ ॥
ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥
ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥

(ਸਲੋਕ ਵਾਰਾਂ ਤੇ ਵਧੀਕ ਮ: ੩, ਪੰਨਾ ੧੪੧੯)

## ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| × | | | | ੨ | | | | ੦ | | | | ੩ | | | |
| | | | | | | ਰੁ | — | ਰੁ | ਰੁ | — | ਰੁ | ਗ | ਰੁ | ਸ | ਰੁ |
| | | | | | | ਜਿ | ऽ | ਗੁ | ਰ | ऽ | ਚ | ਰ | ਨੀ | ऽ | ਲ |
| ਨ਼ | — | ਸ | — | — | — | ਸ | ਨ਼ | ਧੁ | — | — | ਰੁ | — | ਰੁ | — | ਰੁ |
| ਗੀਂ | ऽ | ਨ੍ | ऽ | ऽ | ऽ | ਵਾਹ | ऽ | ऽ | ऽ | ऽ | ਸੇ | ऽ | ਦਾ | ऽ | ੜੀ |
| ਸਰੁ | ਗ | ਰੁ | ਸ | ਨ਼ | — | | | | | | | | | | |
| ਆऽ | ऽ | ਸ | ਚੀ | ਆ | ऽ | | | | | | | | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਸ ਰੁ | ਸ | ਸ | ਰੁ | — | ਗ | ਗ | ਗ | ਮ | ਗ |
| | | | | | | ਅ | ਨ | ਦਿ | ਨ | ऽ | ਸੇ | ਵਨਿ | ਗੁ | ਰੁ | ऽ |
| ਮ | — | — | — | — | — | ਪ | — | ਧੁ | ਪ | — | ਮ | — | ਗ | — | ਰੁ |
| ऽ | ऽ | ऽ | ऽ | ऽ | ऽ | ਆ | ऽ | ऽ | ਪ | ऽ | ਣਾ | ऽ | ਵਾ | ऽ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਸ | — | — | — | ਰੁ | ਗ | — | ਮ | — | — |
| | | | | | | ਜੋ | ऽ | ਜਾ | ऽ | ऽ | ਨ | ਹ | ਤੂੰ | ऽ | ऽ |
| ਗ | ਮ | — | — | — | — | ਪ | ਧੁ | ਪ | ਧੁ | — | ਮ | ਪ | ਮ | ਗ | ਰੁ |
| ऽ | ऽ | ऽ | ऽ | ऽ | ऽ | ਅ | ਪੁ | ਨੇਂ | ऽ | ऽ | ਕਾ | ऽ | ਜੈ | ऽ | ऽ ਸੋ |
| × | | | | ੨ | | | | ੦ | | | | ੩ | | | |
| ਗ | — | — | — | — | — | ਰੁ | ਸ | ਸ | ਰੁ | — | ਮ | ਗ | ਰੁ | — | — |
| ऽ | ऽ | ऽ | ऽ | ऽ | ऽ | | | | | | | | | | |
| ਸੰ | ਗਿ | ਨ | ऽ | ऽ | ਹ | ਚਾ | ऽ | ਲੈ | ऽ | ऽ | ਤੇ | ऽ | ਰੈ | ऽ | ऽ |
| ਸ | ਨ਼ | ਸ | — | — | — | ਮ | — | ਮ | — | — | ਧੁ | — | ਨ਼ | — | — |
| ਤ | ਸੁ | ਆ | ऽ | ऽ | ऽ | ਨਾ | ऽ | ਗੋ | ऽ | ऽ | ਆ | ऽ | ਇਆ | ऽ | ऽ |
| ਸਂ | — | — | — | — | — | ਨ | — | — | — | — | — | — | ਸਂ | — | ਰੁਂ |
| ऽ | ऽ | ऽ | ऽ | ऽ | ऽ | ਨਾ | ऽ | ਗ | ਸਿ | ऽ | ਧਾ | ऽ | ਸੀ | ऽ | ऽ |
| ਸਂ | ਨ | ਸਂ | ਨ | ਧੁ | ਪ | ਮ | ਪ | — | ਸਂ | — | — | ਸਂ | ਨ | ਧੁ | ਪ |
| ऽ | ऽ | ऽ | ऽ | ऽ | ऽ | ऽ | ऽ | ऽ | ਫੇ | ਰਿ | ਫਿ | ਰਿਓ | ऽ | ਅ | ਰੁ |
| ਗ | — | — | ਮ | ਗ | ਰੁ | ਸ | — | | | | | | | | |
| ਕਾ | ऽ | ਲਿ | ਗ | ਰ | ਸੂ | ਆ | ऽ | | | | | | | | |

## ਰਾਗ ਗਉੜੀ, ਛੋਟਾ ਤਿੰਨ ਤਾਲ, ਮੱਧਜ ਲਯ

ਮਾਧਉ ਹਰਿ ਹਰਿ ਹਰਿ ਮੁਖਿ ਕਹੀਐ ॥
ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ ॥ ੧ ॥ ਰਹਾਉ ॥
ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ ॥
ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ ॥ ੧ ॥
ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥
ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ ॥ ੨ ॥

(ਗਉੜੀ ਮਹਲਾ ੫, ਪੰਨਾ ੨੧੯)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| × | | | | ੨ | | | | ੦ | | | | ੩ | | | |
| | | | | | | ਨ਼ | ਸ | ਸ | ਸ | ਰੁ | ਗ | ਗ | ਗ | ਰੁ | ਰੁ |
| | | | | | | ਹ | ਰਿ | ਹ | ਰਿ | ऽ | ਹ | ਰਿ | ਮੁ | ऽ | ਖਿ |
| ਸ | ਨ਼ | ਸ | — | ਸ | — | ਨ਼ | — | ਨ਼ | — | — | ਮ਼ | ਪ਼ਧੁ਼ | ਨ਼ | ਨ਼ | ਸ |
| ਕ | ਹੀ | ਐ | ऽ | ऽ | ऽ | ऽ | ऽ | ऽ | ऽ | ऽ | ਮਾ | ऽऽ | ऽ | ऽ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਸ | ਰੁ | ਸ | ਨ਼ | — | ਸ | ਰੁ | ਗ | — | — |
| | | | | | | ਕਾ | ऽ | ਰੀ | ऽ | ऽ | ਕ | ऽ | ਢੀ | ऽ | ऽ |
| ਮ | — | — | — | — | — | ਪ | ਧੁ | ਪ | ਧੁ | — | ਮ | ਪ | ਮ | ਗ | ਰੁ |
| ऽ | ऽ | ऽ | ऽ | ऽ | ऽ | ਕਿ | ਆ | ऽ | ਥੀ | ऽ | ਐ | ऽ | ऽ | ऽ | ऽ |
| ਗ | — | — | — | ਗ | ਰੁ | ਸ | ਨ਼ | ਸ | — | ਰੁ | ਮ | ਗ | ਰੁ | — | — |
| ऽ | ऽ | ऽ | ऽ | ਜਾਂ | ऽ | ਚਾ | ऽ | ਰੇ | ऽ | ऽ | ਬੈ | ऽ | ਠੀ | ऽ | ਆ |
| ਸ਼ | — | — | — | — | ਰੁ | | | | | | | | | | |
| ਨਾ | ऽ | ऽ | ऽ | ऽ | ਲਿ | | | | | | | | | | |

## ਗਉੜੀ ਤਿੰਨ ਤਾਲ

ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥
ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿ ਆਇਓ ਪਸੂਆ ॥ ੧ ॥ ਰਹਾਉ ॥
ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ ॥
ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥ ੧ ॥
ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ ॥
ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ ॥ ੨ ॥
ਕਰਤ ਕਰਤ ਇਵਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ ॥
ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾ ਹੀ ਰੁਚ ਚਸੂਆ ॥ ੩ ॥
ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ ਗਰਬਸੂਆ ॥
ਮਾਰਗੁ ਪ੍ਰਭ ਕੋ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ ॥ ੪ ॥

(ਗਉੜੀ ਮਹਲਾ ੫, ਪੰਨਾ ੨੦੬)

### ਅਸਥਾਈ

| × | | | | ੨ | | | | ੦ | | | | ੩ | | | |
|---|---|---|---|---|---|---|---|---|---|---|---|---|---|---|---|
| | | | | | | ਸ | ਨ਼ | ਸ | — | ਰੁ | ਮ | ਗ | ਰੁ | — | — |
| | | | | | | ਛੋ | ਡਿ | ਛੋ | ਡਿ | ਰੇ | ਬਿ | ਖਿ | ਆ | ऽ | ਕੇ |
| ਸ | — | — | — | ਸ | ਰੁ ਸ | ਸ | — | — | ਨ਼ | ਧੁ਼ | ਨ਼ | ਸ | — | — | ਰੁ |
| ਰ | ਸੂ | ਆ | ऽ | ऽ | ऽ | ऽ | ऽ | ऽ | ਉਰ | ਝਿ | ਰ | ਹਿਓ | ऽ | ਰੇ | ऽ |
| ਗ | — | ਮ | ਪ | ਮ | ਗ | ਰੁ | ਸ | ਸ | ਧੁ | ਪ | ਧੁ | ਮ | ਪ | — | — |
| ਬਾ | ऽ | ਵ | ਰ | ਗਾ | ऽ | ਵ | ਰ | ਜਿ | ਉ | ਕਿ | ਰ | ਖੈ | ऽ | ਹ | ਰਿ |
| ਮ ਗ | — | ਮ | — | ਗ | ਰੁ | ਸ | — ਨ਼ | | | | | | | | |
| ਆ | ऽ | ਇਓ | ऽ | ਪ | ਸੂ | ਆ | ऽ | | | | | | | | |
| | | | | | ਸੂਆ | ਛੋ | ਡਿ | | | | | | | | |

## ਅਸਥਾਈ

| × | | | | ੨ | | | | ੦ | | | | ੩ | | | |
|---|---|---|---|---|---|---|---|---|---|---|---|---|---|---|---|
| | | | | | | | | — | ਸਗ | ਮਗ | ਪਮ | — | ਰੁਸ | — | ਰੁ |
| | | | | | | | | ऽ | ਚਿऽ | ऽऽ | ੜੀऽ | ऽ | ऽऽ | ऽ | ऽ |
| ਨ਼ | — | ਸ | — | ਸਮ | ਪਮ | — | ਰੁਸ | — | ਸਧੁ | ਪ | ਧੁ | ਮ | ਪ | ਗ | ਮ |
| ਚੁ | ਹ | ਕੀ | ऽ | ਪऽ | ਹऽ | ऽ | ਫੁऽ | ਟੀ | ਵऽ | ਗ | ਨਿ | ਬ | ਹੁ | ਤ | ਤ |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮਪਧੁ | ਪਧੁਪ | — | ਮਗ | ਸਗ | ਪਮ | — | ਰੁਸ | — | ਮ | ਪ | ਧੁ | ਪਧੁ | ਨਸਂ | ਨ | ਸਂ |
| ਰੰऽऽ | ऽऽऽ | ऽऽ | ऽ | ऽऽ | ऽऽ | ऽ | ਗऽ | ऽ | ਅ | ਚ | ਰ | ਜऽ | ऽऽ | ਰੂ | ऽ |
| ਸਂ | ਨ | ਨ | ਸਂ | (ਸਂ) | — | ਧੁ | — | — | ਸਧੁ | ਪ | ਧੁ | ਮ | ਪ | ਗ | ਮ |
| ਪ | ਸੰ | ਤ | ਨ | ऽ | ਰ | ਚੇ | ऽ | ऽ | ਨਾऽ | ਨ | ਕ | ਨਾ | ऽ | ਮ | ਹਿ |
| ਮ | ਮਪਧੁ | ਪਧੁਪ | ਮਗ | ਮਗ | ਪਮ | — | ਰੁਸ | — | | | | | | | |
| ਰੰ | ऽऽऽ | ऽऽऽ | ऽऽ | ऽऽ | ऽऽ | ऽ | ਗऽ | ऽ | | | | | | | |

# ਰਾਗ ਗਉੜੀ, ਤਿੰਨ ਤਾਲ

ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥
ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥
ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਈ ॥ ੧ ॥

(ਸਿਰੀ ਰਾਗ ਕੀ ਵਾਰ, ਸਲੋਕ ਮਹਲਾ ੧, ਪੰਨਾ ੯੧)

## ਅਸਥਾਈ

| × | | | | ੨ | | | | ੦ | | | | ੩ | | | |
|---|---|---|---|---|---|---|---|---|---|---|---|---|---|---|---|
| | | | | | | ਸ | ਨ਼ | ਸ | ਸ | ਰੁ | ਮ | ਗ | ਰੁ | — | ਰੁ |
| | | | | | | ਮੁ | ऽ | ਠੀ | ऽ | ऽ | ਕ੍ਰੋ | ऽ | ਧਿ | ऽ | ਚੰ |
| ਸ | — | — | — | — | ਰੁ | ਸ | ਨ਼ | ਸ | ਸ | ਰੁ | ਮ | ਗ | ਰੁ | — | ਰੁ |
| ਡਾ | ऽ | ऽ | ऽ | ऽ | ਲਿ | ਮੁ | ऽ | ਠੀ | ऽ | ऽ | ਕ੍ਰੋ | ऽ | ਧਿ | ऽ | ਚੰ |
| ਪ | — | — | — | — | ਮਗ | ਰੁ | ਸ | ਸ | ਰੁ | ਰੁ | ਮ | ਗ | ਰੁ | — | ਰੁ |
| ਡਾ | ऽ | ऽ | ऽ | ऽ | ਲਿऽ | ਮੁ | ऽ | ਠੀ | ऽ | ऽ | ਕ੍ਰੋ | ऽ | ਧਿ | ऽ | ਚੰ |
| ਸ | — | — | — | — | ਰੁ | — | — | ਸ | ਰੁ | — | — | ਸ | — | ਸ | ਰੁ |
| ਡਾ | ਲਿਕੁ | ਬੁ | ਧਿ | ਡੂਮ | ਣੀ | ऽ | ਕੁ | ਦ | ਇਆ | ऽ | ਕ | ਸਾ | ਇਣਿ | ਪ | |
| ਨ | — | ਸ | ਰੁ | ਸ | — | ਨ਼ | — | ਸ | ਰੁ | | | | | | |
| ਨਿੰ | ਦਾ | ਘ | ਟ | ਚੂਹ | ੜੀ | ਮੁ | ऽ | ਠੀ | ਸ | | | | | | |

# ਰਾਗ ਗਉੜੀ

| | | |
|---|---|---|
| ਵਾਦੀ—ਰੁ | ਠਾਠ— ਭੈਰਉ | ਸਮਾਂ—ਸ਼ਾਮ |
| ਸੰਵਾਦੀ—ਪ | ਜਾਤੀ—ਵਕ੍ਰ ਸੰਪੂਰਣ | ਮੰਦ੍ਰ ਸਪ੍ਨ ਤੇ ਠੈਹਰਾਉ |

ਪਕੜ—ਸਨ੍ਧੁਨ੍, ਰੁਗਰੁਮ, ਗਰੁਸਰੁਨ੍, ਸ।

ਆਰੋਹ—ਸ ਰੁ, ਗ ਰੁ, ਮ ਪ ਨ ਸਂ।

ਸ
ਅਵਰੋਹ—ਸਂ ਨ ਧੁ ਪ ਮ ਗ ਰੁ ਨ੍, ਸ।

## ਸੁਰ-ਵਿਸਥਾਰ

੧ ਸ—ਰੁ—ਸਰੁਸਨ੍—ਰੁ—ਗਰੁ ਸ—ਨ੍ਧੁਨ੍—ਸਰੁ—ਨ੍ਰੁਸਨ੍ ਸ—ਸਨ੍ਧੁਨ੍—ਰੁਗਰੁ—ਮਗਰੁ
ਸ
ਨ੍ ਸ।

੨ ਨ੍ਧੁਨ੍ਸਰੁ—ਗਰੁ—ਮਗਰੁ—ਨ੍ਸਰੁ—ਨ੍ਧੁਨ੍—ਰੁਸ—ਨ੍ਨ੍ਰੁ—ਨ੍ਧੁਪ੍—ਨ੍ਸ—ਮ੍ਪ੍ਨ੍, ਧੁਨ੍ ਰੁਸ
ਰੁ—ਨ੍ਧੁਪ੍—ਮ੍ਧੁਨ੍ ਪ੍ਨ੍ ਸਰੁਨ੍ ਨ੍ਧੁਨ੍ਸ ਰੁ—ਰੁਗਰੁਮ—ਗਰੁਗ—ਰੁਸਨ੍—ਰੁਸ ਮ੍ਧੁਨ੍ ਸਰੁਸ।

੩ ਸਰੁਨ੍ਸਨ੍ਧੁਨ੍ ਧੁਪ੍ ਮ੍ਧੁਪ੍ਨ੍, ਰੁ ਨ੍ਧੁਪ੍—ਮ੍ਧੁਪ੍ਨ੍, ਧੁਨ੍, ਰੁਸਰੁ—ਗਰੁ ਮਗਰੁਗ—ਰੁ—ਗਰਸਨ੍,
ਸਰੁ ਮਗਰੁਸ—ਮ੍ਪ੍ਨ੍ਸਰੁ—ਨ੍ਧੁਨ੍—ਰੁਨ੍ਧੁਪ੍—ਨ੍ਧੁਨ੍ ਧੁਧੁਪ੍, ਨ੍ਰੁ—ਨ੍ਧੁਪ੍, ਮ੍ਧੁਪ੍ਨ੍—ਰੁਸ,
ਰੁਗਰੁਮ—ਗਰੁਗ—ਰੁਸਰੁ—ਸਨ੍ਸਨ੍—ਸ।

ਰੁ
੪ ਸ—ਰੁਗਰੁਮ—ਗਰੁਗਮ—ਗਰੁਗ—ਰੁਮ, ਗਰੁਸਨ੍ਰੁ—ਗਰੁ—ਮਗਰੁਸ—ਨ੍ਧੁਨ੍ ਸ--ਸਰੁਮਗਰੁ—
ਰੁ
ਮਪ—ਮਪ, ਧੁਪ—ਮਪਧੁਪਮ, ਗ, ਰੁਸਨ੍, ਰੁ—ਗਰੁਗ—ਰੁਮ, ਗਰੁਸਰੁ ਨ੍ਸਨ੍, ਰੁਸ—ਮ—ਮਰੁਗ--
ਰੁ ਸ—ਮਪਧੁਪਮ, ਰੁਗ—ਰੁ ਸ—ਮਪਧੁਪ—ਧੁਮਪਮ—ਗਰੁਗਮਪਗਰੁ—ਮਪਧੁਪਮ—ਗਰੁਗ—
ਰੁਸਰੁ—ਨ੍ਸ—ਨ੍ਧੁਨ੍, ਧੁਪ੍—ਮ੍ਪ੍ਧੁਪ੍ਮ੍, ਪ੍ਨ੍ ਨ੍ਸਰੁ, ਨ੍ਰੁ—ਗਰੁ, ਨ੍ਸਰੁਸ, ਗਰੁ—ਮਗਰੁ—
ਪਮ, ਰੁਗ, ਰੁ ਧੁਪ, ਮਪਧੁਪਮਰੁਗ—ਰੁਸ।

ਪ ਮ ਮ ਪ ਗ
੫ ਨ੍ਸਮ—ਰੁਗਰੁ—ਮ—ਮਪਧੁਪ—ਧੁਮਪ, ਪਧੁਪਮ, ਮਗਰੁ ਰੁਗ ਰੁਸ—ਧੁ ਧੁਪਮ ਰੁਗ—ਰੁਮਗਰੁ
ਨ੍ਸਨ੍ਧੁਨ੍—ਰੁਸ—ਮਮ, ਪਪ, ਧੁਧੁਪ, ਨਧੁਪ, ਮਪਧੁਪ—ਸਂ—ਨਧੁਮ—ਧੁਪਮਪ—ਮਪਧੁਪਮ—
ਮ ਪ ਗ
ਰੁਗਰੁ—ਰੁਮ ਧੁ ਧੁਪਮ ਰੁਗ—ਰੁਮਗਰੁ—ਧੁਪਮਰੁਗ ਰੁਸਰੁ ਨ੍ਸਨ੍ਧੁਨ੍ ਰੁ—ਸ।

## ਰਾਗ ਗਉੜੀ ਤਿੰਨ ਤਾਲ

ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥

(ਗਉੜੀ ਕੀ ਵਾਰ, ਸਲੋਕ ਮਹਲਾ ੫, ਪੰਨਾ ੩੧੯)

